੧ੴ ਵਾਹਿਗੁਰੂ ਜੀ ਕੀ ਫ਼ਤਹਿ ॥

ਪ੍ਰਕਾਸ਼ਨ ਨੰ : 276

# ਦਸਮ ਗ੍ਰੰਥ ਦਰਪਣ




36

4 ਰੁਪਏ

ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

ੴ ਵਾਹਿਗੁਰੂ ਜੀ ਕੀ ਫ਼ਤਹਿ॥ 

# ਦਸਮ ਗ੍ਰੰਥ ਦਰਪਣ




ਪ੍ਰਕਾਸ਼ਕ

## ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ - 141008. ਫੋਨ : 0161-2663452
ਦਿੱਲੀ ਸਬ ਆਫ਼ਿਸ : ਸੀ-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ। ਫੋਨ : 011-25413986
ਜਲੰਧਰ ਆਫ਼ਿਸ : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ, ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ - 144002. ਫੋਨ : 0181-2430547

**Website : www.sikhmissionarycollege.net**
**E-mail : smcludh@satyam.net.in**

# ਮੁੱਢਲੀ ਜਾਣਕਾਰੀ

ਦਸਮ ਗਰੰਥ ਇਕ ਅਜਿਹਾ ਗਰੰਥ ਹੈ, ਜਿਸ ਦਾ ਨਾਂ ਸਿੱਖਾਂ ਵਿੱਚ ਹੈ ਤਾਂ ਬਹੁਤ ਮਸ਼ਹੂਰ, ਪਰ ਇਸ ਵਿੱਚ ਅੰਕਤ ਰਚਨਾਵਾਂ ਬਾਰੇ ਬਹੁਤ ਘੱਟ ਲੋਕਾਂ ਨੂੰ ਪਤਾ ਹੈ। ਆਮ ਲੋਕਾਂ ਵਿਚ ਇਹ ਗੱਲ ਪ੍ਰਚਲਤ ਹੈ ਕਿ ਇਹ ਦਸਵੇਂ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਆ ਹੋਇਆ ਗਰੰਥ ਹੈ; ਪਰ ਇਸ ਦੇ ਕਰਤਾ ਬਾਰੇ ਵਿਦਵਾਨਾਂ ਵਿਚ ਬਹੁਤ ਮੱਤਭੇਦ ਪਾਏ ਜਾਂਦੇ ਹਨ। ਕਈ ਵਿਦਵਾਨ ਤਾਂ ਸਮੁੱਚੇ 'ਦਸਮ ਗਰੰਥ' ਨੂੰ ਦਸਮ-ਪਾਤਸ਼ਾਹ ਦੁਆਰਾ ਰਚਿਤ ਮੰਨਦੇ ਹਨ; ਪਰ ਕਈ ਵਿਦਵਾਨਾਂ ਦਾ ਮੱਤ ਹੈ ਕਿ ਇਸ ਗਰੰਥ ਦੀਆਂ ਕੇਵਲ ਕੁਝ ਚੋਣਵੀਆਂ ਰਚਨਾਵਾਂ ਹੀ ਗੁਰੂ-ਕ੍ਰਿਤ ਹਨ; ਬਾਕੀ 'ਰਚਨਾਵਾਂ' ਹੋਰਨਾਂ ਕਵੀਆਂ ਦੀਆਂ ਰਚੀਆਂ ਹੋਈਆਂ ਹਨ ਅਤੇ ਪੁਰਾਣੀਆਂ ਬ੍ਰਾਹਮਣੀ ਧਰਮ-ਪੁਸਤਕਾਂ ਦਾ ਉਲਥਾ ਹੀ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ **ਗੁਰੁਮਤ ਮਾਰਤੰਡ** ਭਾਗ -ਦੂਜਾ, ਐਡੀਸ਼ਨ ਫ਼ਰਵਰੀ 1979, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਛਾਪਿਆ ਹੈ ਦੇ ਪੰਨਾ 567 ਉਪਰ 'ਦਸਮ ਗ੍ਰੰਥ ਸਾਹਿਬ' ਦੇ ਸਿਰਲੇਖ ਹੇਠ ਇੰਞ ਅੰਕਤ ਕੀਤਾ ਹੈ :

ਲੋਕ ਪ੍ਰਸਿੱਧ ਦਸਵੇਂ ਪਾਤਸ਼ਾਹ ਦਾ ਗ੍ਰੰਥ, ਜਿਸ ਦਾ ਸੰਖੇਪ ਨਾਉਂ "ਦਸਮ ਗ੍ਰੰਥ" ਹੈ, ਉਸ ਦੀ ਅਸਲਿਯਤ ਇਹ ਹੈ—ਕਾਵ੍ਯ ਪ੍ਰਿਯ ਸ੍ਰੀ ਗੁਰੂ ਗੋਬਿੰਦ ਸਾਹਿਬ, ਸ਼ਾਂਤ ਵੀਰ ਰਸ ਆਦਿਕ ਰਸ ਪੂਰਿਤ ਮਨੋਹਰ ਰਚਨਾ ਆਪ ਲਿਖਦੇ ਅਤੇ ਆਪਣੇ ਦਰਬਾਰੀ ੫੨ ਕਵੀਆਂ ਤੋਂ ਨਿਰੰਤਰ ਲਿਖਵਾਇਆ ਕਰਦੇ ਸਨ, ਇਸ ਮਿਸ੍ਰਿਤ ਰਚਨਾ ਦਾ ਸੰਗ੍ਰਹ ਇੱਕ ਗ੍ਰੰਥ ਤਿਆਰ ਕੀਤਾ ਗਿਆ, ਜਿਸ ਦਾ ਨਾਮ 'ਵਿਦ੍ਯਾ ਸਾਗਰ' ਸੀ। ਆਨੰਦਪੁਰ ਦੇ ਅਖੀਰ ਜੰਗ (ਸੰਮਤ 1761) ਵਿੱਚ ਇਹ ਕਾਵ੍ਯ ਦਾ ਖ਼ਜ਼ਾਨਾ, ਵਿਦ੍ਯਾ ਅਤੇ ਧਰਮ ਵਿਰੋਧੀਆਂ ਦੇ ਹੱਥੋਂ ਲੁੱਟਿਆ ਅਤੇ ਭਸਮ ਕੀਤਾ ਗਿਆ, ਪਰ ਇਸ ਦੇ ਜੋ ਕੁਛ ਹਿੱਸੇ ਪ੍ਰੇਮੀ ਸਿੱਖਾਂ ਦੇ ਕੰਠ ਅਥਵਾ ਲਿਖੇ ਹੋਏ ਸਨ, ਅਰ ਦਰਬਾਰੀ ਕਵੀਆਂ ਪਾਸ ਨਕਲ ਕੀਤੇ ਸਨ ਉਹ ਲੋਪ ਹੋਣੋਂ ਬਚ ਗਏ।

ਸੰਮਤ 1778 ਵਿੱਚ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਦੇ ਦਰਬਾਰ ਹਰਿਮੰਦਰ ਦਾ ਗ੍ਰੰਥੀ ਥਾਪਿਆ, ਭਾਈ ਸਾਹਿਬ ਨੇ ਇਹ ਸੇਵਾ ਉੱਤਮ ਰੀਤਿ ਨਾਲ ਨਿਬਾਹੀ ਅਰ ਇਸ ਸਮੇਂ ਕਈ ਪੁਸਤਕ ਲਿਖੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ (ਭਾਈ ਗੁਰਦਾਸ ਦੀ, ਭਾਈ

ਬੰਨੋ ਦੀ ਅਤੇ ਦਮਦਮੇ ਦੇ ਮਕਾਮ ਦਸ਼ਮੇਸ਼ ਦੀ ਲਿਖਾਈ ਬੀੜ, ਜਿਸ ਵਿੱਚ ਪਿਤਾ ਗੁਰੂ ਜੀ ਦੀ ਬਾਣੀ ਸ਼ਾਮਿਲ ਕੀਤੀ ਗਈ, (ਇਨ੍ਹਾਂ) ਤੋਂ ਵੱਖ ਇੱਕ ਚੌਥੀ ਬੀੜ ਭਾਈ ਸਾਹਿਬ ਨੇ ਬਣਾਈ, ਜਿਸ ਵਿੱਚ ਰਾਗਾਂ ਦੇ ਕ੍ਰਮ ਅਨੁਸਾਰ, ਗੁਰੂ ਅਰਜਨ ਦੇਵ ਦੇ ਕ੍ਰਮ ਵਿਰੁੱਧ, ਹਰ ਇੱਕ ਸਤਿਗੁਰੂ ਅਤੇ ਭਗਤ ਬਾਣੀ ਇਕ ਇਕ ਥਾਂ ਕਰ ਦਿੱਤੀ, ਅਰਥਾਤ ਸ੍ਰੀ ਰਾਗ ਤੋਂ ਪ੍ਰਭਾਤੀ ਤਕ ਗੁਰੂ ਨਾਨਕ ਦੇਵ ਦੇ ਸ਼ਬਦ ਵੱਖ ਅਤੇ ਇਸੇ ਤਰ੍ਹਾਂ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਇਕ ਥਾਂ ਕੀਤੀ ਗਈ।

ਇਸ ਤੋਂ ਭਿੰਨ ਇਕ ਦਸਵੀਂ ਪਾਤਸ਼ਾਹੀ ਦਾ ਗ੍ਰੰਥ ਲਿਖਿਆ, ਜਿਸ ਵਿੱਚ ਵਿਦਯਾ ਸਾਗਰ ਗ੍ਰੰਥ ਦੇ ਕੁਛ ਭਾਗ, ਜੋ ਯਤਨ ਕਰ ਕੇ ਸਿੱਖਾਂ ਅਤੇ ਕਵੀਆਂ ਤੋਂ ਹੱਥ ਲੱਗ ਸਕੇ ਏਕਤ੍ਰ ਕੀਤੇ ਗਏ।

ਭਾਈ ਮਨੀ ਸਿੰਘ ਜੀ ਦੀ ਤਿਆਰ ਕੀਤੀ ਗੁਰੂ ਗ੍ਰੰਥ ਸਾਹਿਬ ਦੀ ਚੌਥੀ ਬੀੜ, ਗੁਰੂ ਅਰਜਨ ਦੇਵ ਦੇ ਕ੍ਰਮ ਤੋਂ ਵਿਰੁੱਧ ਦੇਖ ਕੇ ਖ਼ਾਲਸੇ ਨੇ ਅਪ੍ਰਮਾਣ ਕੀਤੀ, ਸੰਮਤ 1795 ਵਿੱਚ ਭਾਈ ਮਨੀ ਸਿੰਘ ਜੀ ਸਿੱਖੀ ਦਾ ਸੱਚਾ ਨਮੂਨਾ ਦੱਸ ਕੇ ਲਾਹੌਰ ਵਿੱਚ ਸ਼ਹੀਦ ਹੋਏ, ਜਿਨ੍ਹਾਂ ਦੇ ਦੇਹਾਂਤ ਪੁਰ ਪੰਥ ਨੇ ਦਸਮ ਗ੍ਰੰਥ ਨੂੰ ਦਮਦਮੇ ਸਾਹਿਬ, ਜੋ ਉਸ ਸਮਯ ਵਿਦਯਾ ਦੀ ਟਕਸਾਲ (ਸਿੱਖਾਂ ਦੀ ਕਾਸ਼ੀ ਕਰ ਕੇ ਪ੍ਰਸਿੱਧ) ਸੀ, ਵਿਚਾਰ ਲਈ ਭੇਜ ਦਿੱਤਾ। ਖਾਲਸਾ ਦੀਵਾਨ ਵਿੱਚ ਚਿਰ ਤੋੜੀ ਇਸ ਬੀੜ ਪਰ ਚਰਚਾ ਹੋਈ, ਕਿਤਨਿਆਂ ਨੇ ਆਖਿਆ ਕਿ ਜੁਦੀਆਂ ਜੁਦੀਆਂ ਪੋਥੀਆਂ ਰਹਿਣੀਆਂ ਯੋਗ ਨਹੀਂ, ਇੱਕ ਜਿਲਦ ਵਿੱਚ ਹੀ ਸਭ ਦਾ ਰਹਿਣਾ ਠੀਕ ਹੈ। ਕਈਆਂ ਨੇ ਆਖਿਆ ਕਿ ਸਾਡਾ ਧਰਮ ਪੁਸਤਕ ਇੱਕੋ ਰਹਿਣਾ ਚਾਹੀਏ, ਜਿਸ ਨੂੰ ਕਲਗੀਧਰ ਸ੍ਵਾਮੀ ਨੇ 'ਗੁਰੂ' ਪਦਵੀ ਦੇ ਕੇ ਵਡਿਆਇਆ ਹੈ, ਔਰ ਇਸ ਬੀੜ ਦੀਆਂ ਜੁਦੀਆਂ ਜੁਦੀਆਂ ਪੋਥੀਆਂ ਰਹਿਣ, ਜਿਨ੍ਹਾਂ ਨੂੰ ਅਧਿਕਾਰ ਅਨੁਸਾਰ ਗੁਣੀ ਗਯਾਨੀ ਵਿਦਯਾਰਥੀ ਪੜ੍ਹ ਸਕਣ। ਬਹੁਤਿਆਂ ਨੇ ਆਖਿਆ ਕਿ ਇਸ ਦੀਆਂ ਦੋ ਜਿਲਦਾਂ ਬਣਾਈਆਂ ਜਾਣ, ਇਕ ਵਿੱਚ ਸ੍ਰੀ ਮੁਖਵਾਕ ਬਾਣੀ ਹੋਵੇ, ਜੋ ਖਾਲਸਾ ਧਰਮ ਦੇ ਨਿਯਮ ਪ੍ਰਗਟ ਕਰਦੀ ਹੈ ਔਰ ਦੂਜੀ ਵਿੱਚ ਇਤਿਹਾਸ ਆਦਿਕ ਲਿਖੇ ਜਾਣ। ਕਈਆਂ ਨੇ ਆਖਿਆ ਕਿ ਭਾਈ ਮਨੀ ਸਿੰਘ ਜੀ ਦੀ ਏਕੱਤ੍ਰ ਕੀਤੀ ਬੀੜ ਇਸੇ ਤਰ੍ਹਾਂ ਰਹੇ, ਪਰ ਇਸ ਵਿੱਚ ਜੋ ਕਮੀ ਰਹਿ ਗਈ ਹੈ ਔਰ ਲਿਖਾਰੀਆਂ ਦੀ ਭੁੱਲ ਕਰ ਕੇ ਜੋ ਗੜ ਬੜ ਹੋਈ ਹੈ ਉਸ ਦਾ ਸੁਧਾਰ ਕੀਤਾ ਜਾਵੇ, ਯਥਾ—ਅਕਾਲ ਉਸਤਤਿ ਵਿੱਚ 201 ਅੰਗ ਤੋਂ 210 ਤਾਈਂ ਪ੍ਰਸ਼ਨ ਰੂਪ ਦੋਹਰੇ ਹਨ, ਪਰ ਉਨ੍ਹਾਂ ਦੇ ਉੱਤਰ ਨਹੀਂ ਹਨ, ਸੋ ਉੱਤਰ ਭੀ ਖੋਜ ਕਰ ਕੇ ਲਿਖੇ ਜਾਣ, ਔਰ 211 ਅੰਗ ਤੋਂ ਜੋ ਦੀਰਘ ਤ੍ਰਿਭੰਗੀ ਛੰਦ ਚੱਲਦਾ ਹੈ ਉਹ ਅਕਾਲ ਉਸਤਤਿ ਦਾ ਪਾਠ ਨਹੀਂ ਹੈ ਉਸ ਨੂੰ ਦੂਜੇ ਚੰਡੀ ਚਰਿੱਤ੍ਰ ਦੇ ਸੱਤਵੇਂ ਅਧਯਾਯ ਵਿੱਚ ਲਿਖਿਆ ਜਾਵੇ, ਅਕਾਲ ਉਸਤਤਿ ਦਾ 272ਵਾਂ ਅੰਗ ਖੋਜ ਕੇ ਪੂਰਣ ਕੀਤਾ ਜਾਵੇ ਔਰ ਗਯਾਨ

ਪ੍ਰਬੋਧ ਦਾ ਪਾਠ ਬਹੁਤ ਬਾਕੀ ਰਹਿ ਗਿਆ ਹੈ, ਉਸ ਦੀ ਭਾਲ ਕਰ ਕੇ ਪੁਸਤਕ ਸੰਪੂਰਣ ਹੋਣਾ ਚਾਹੀਏ, ਅਰ—ਮੈਂ ਨ ਗਨੇਸਹਿ ਪ੍ਰਿਥਮ ਮਨਾਊ" ਤੋਂ—"ਚੂਕ ਹੋਇ ਕਵਿ ਲੇਹੁ ਸੁਧਾਰੋ" ਪਾਠ, ਕ੍ਰਿਸ਼ਨਾਵਤਾਰ ਦੇ ਅੰਤ ਦਾ ਹੈ, ਇਸ ਨੂੰ ਅੰਤ ਵਿੱਚ ਦਰਜ ਕੀਤਾ ਜਾਵੇ। ਬਹੁਤਿਆਂ ਸਿੰਘਾਂ ਨੇ ਰਾਯ ਦਿੱਤੀ ਕਿ ਹੋਰ ਸਭ ਬਾਣੀ ਤਾਂ ਭਾਈ ਮਨੀ ਸਿੰਘ ਜੀ ਦੀ ਲਿਖੀ ਜਯੋਂ ਦੀ ਤਯੋਂ ਰਹੇ, ਪਰ ਤ੍ਰਿਆ ਚਰਿੱਤ੍ਰ, ਅਤੇ ਜ਼ਫ਼ਰਨਾਮਹ ਦੇ ਨਾਲ ਜੋ ੧੧ ਹਕਾਯਤਾਂ ਲਿਖੀਆਂ ਹਨ ਇਹ ਬੀੜ ਤੋਂ ਅਲੱਗ ਕੀਤੀਆਂ ਜਾਣ, ਚਰਿੱਤ੍ਰਾਂ ਦਾ ਪਾਠ ਦੀਵਾਨ ਵਿੱਚ ਨਹੀਂ ਹੋ ਸਕਦਾ ਔਰ ਮਾਈਆਂ ਬੀਬੀਆਂ ਲਈ ਤਾਂ ਬਹੁਤ ਹੀ ਕਠਿਨਾਈ ਹੈ। ਇਸੀ ਤਰ੍ਹਾਂ ਹੋਰ ਤਰਕ ਵਿਤਰਕ ਚਿਰ ਤਾਈਂ ਹੁੰਦੀ ਰਹੀ, ਪਰ ਕੋਈ ਫ਼ੈਸਿਲਾ ਨਹੀਂ ਹੋਇਆ। ਇਤਨੇ ਵਿੱਚ ਮੀਰਾਂ ਕੋਟੀਏ ਭਾਈ ਮਤਾਬ ਸਿੰਘ ਜੀ ਮੱਸੇ ਰੰਘੜ ਦੇ ਹੱਥੋਂ (ਸੰਮਤ 1797 ਵਿੱਚ) ਦਰਬਾਰ ਅੰਮ੍ਰਿਤਸਰ ਜੀ ਦੀ ਬੇ-ਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਅਪੜਨ ਲਈ, ਰਾਹ ਜਾਂਦੇ ਦਮਦਮੇ ਸਾਹਿਬ ਆ ਪਹੁੰਚੇ। ਪੰਥ ਨੇ ਉਨ੍ਹਾਂ ਦੀ ਰਾਯ ਭੀ ਦਸਮ ਗ੍ਰੰਥ ਬਾਬਤ ਲਈ, ਤਾਂ ਉਨ੍ਹਾਂ ਨੇ ਆਖਿਆ ਕਿ ਜੇ ਮੈਂ ਮੱਸੇ ਨੂੰ ਮਾਰ ਕੇ ਮੁੜ ਦਮਦਮੇ ਸਾਹਿਬ ਆਇਆ, ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਲਿਖੀ ਕਾਯਮ ਰਹੇ, ਅਰੁ ਜੇ ਮੈਂ ਅੰਮ੍ਰਿਤਸਰ ਜੀ ਸ਼ਹੀਦ ਹੋ ਗਿਆ, ਤਾਂ ਜਿਲਦ ਖੋਲ੍ਹ ਕੇ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦੁਰੀ ਦੇ ਨਾਲ ਪਾਮਰ ਅਨਯਾਯੀ ਮੱਸੇ ਨੂੰ ਮਾਰ ਕੇ ਜੈਕਾਰੇ ਗਜਾਉਂਦੇ ਦਮਦਮੇ ਸਾਹਿਬ ਆਏ, ਖ਼ਾਲਸੇ ਨੇ ਭਾਈ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਔਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਕਾਯਮ ਰਹੀ, ਪਰ ਪੰਥ ਨੇ ਦਸ਼ਮੇਸ਼ ਦੇ ਥਾਪੇ ਨਿਯਮ ਤੋਂ ਵਿਰੁੱਧ ਇਹ ਫ਼ੈਸਲਾ ਸ਼ਖ਼ਸੀ ਰਾਯ ਪੁਰ ਕੀਤਾ, ਚਾਹੀਦਾ ਇਹ ਸੀ ਕਿ ਦੀਵਾਨ ਦੀ ਸਰਬ ਸੰਮਤੀ ਨਾਲ ਗੁਰੁਮਤਾ ਸੋਧਿਆ ਜਾਂਦਾ, ਅਰ ਜਿਵੇਂ ਚੌਥੀ ਬੀੜ ਅਪ੍ਰਮਾਣ ਕੀਤੀ ਗਈ ਸੀ, ਤਿਵੇਂ ਇਸ ਬੀੜ ਦੀਆਂ ਪੋਥੀਆਂ ਵੱਖ ਵੱਖ ਕਰ ਦਿੱਤੀਆਂ ਜਾਂਦੀਆਂ। ਅਸੀਂ ਭਾਈ ਮਨੀ ਸਿੰਘ ਜੀ ਨੂੰ ਪੰਥ ਰਤਨ ਅਤੇ ਧਰਮ ਵੀਰ ਮੰਨਦੇ ਹੋਏ ਭੀ ਇਹ ਆਖਣੋ ਸੰਕੋਚ ਨਹੀਂ ਕਰਦੇ ਕਿ ਭਾਈ ਸਾਹਿਬ ਨੇ ਇਹ ਅਜੇਹੀ ਭੁੱਲ ਕੀਤੀ ਹੈ ਜਿਸ ਤੋਂ ਅਪਾਰ ਹਾਨੀ ਪੁੱਜੀ ਹੈ ਅਰ ਅੱਗੋਂ ਨੂੰ ਭੀ ਭਾਰੀ ਨੁਕਸਾਨ ਹੋਣ ਦਾ ਡਰ ਹੈ।

ਦਸਮ ਗ੍ਰੰਥ ਦੀ ਇਕ ਬੀੜ ਭਾਈ ਸੁੱਖਾ ਸਿੰਘ ਪਟਨੇ ਸਾਹਿਬ ਦੇ ਗ੍ਰੰਥੀ ਨੇ ਭੀ ਲਿਖੀ ਹੈ, ਜਿਸ ਵਿੱਚ ਛੱਕੇ, ਭਗੌਤੀ ਸਤੋਤ੍ਰ ਆਦਿਕ ਸ਼ਾਮਲ ਕਰ ਦਿੱਤੇ ਹਨ, ਮੂਰਖ ਲਿਖਾਰੀਆਂ ਦੀ ਕ੍ਰਿਪਾ ਨਾਲ ਕਈ ਹੋਰ ਬੀੜਾਂ ਭੀ ਬਣ ਗਈਆਂ ਹਨ ਅਤੇ ਅਰਥਾਂ ਦੇ ਅਨਰਥ ਹੋ ਗਏ ਹਨ, ਪਰ ਕਿਸੇ ਗੁਰੁਮਤ ਪ੍ਰੇਮੀ ਨੇ ਇਸ ਦੇ ਪੂਰਣ ਸੁਧਾਰ ਦਾ ਉਪਾਯ ਨਹੀਂ ਕੀਤਾ। ਭਾਵੇਂ ਬੀੜਾਂ ਤਾਂ ਬੇਅੰਤ ਹਨ, ਪਰ ਮੁਖ ਦੋ ਹੀ

ਹਨ—ਇੱਕ ਭਾਈ ਮਨੀ ਸਿੰਘ ਦੀ, ਜਿਸ ਦਾ ਦੂਜਾ ਨਾਉਂ ਭਾਈ ਦੀਪ ਸਿੰਘ ਵਾਲੀ ਭੀ ਹੈ, ਦੂਜੀ ਭਾਈ ਸੁੱਖਾ ਸਿੰਘ ਦੀ, ਜਿਸ ਨੂੰ ਖ਼ਾਸ ਬੀੜ ਭੀ ਸੱਦਦੇ ਹਨ।"

ਇੰਝ 'ਦਸਮ ਗਰੰਥ', ਹੋਂਦ ਵਿਚ ਆਉਣ ਦੇ ਸਮੇਂ ਤੋਂ ਹੀ ਵਿਵਾਦਗ੍ਰਸਤ ਰਿਹਾ ਹੈ।

ਕਈ ਵਿਦਵਾਨਾਂ ਨੇ ਇਸ ਗ੍ਰੰਥ ਦੀ 'ਬਾਣੀ' ਬਾਰੇ ਖੋਜ-ਪ੍ਰਬੰਧ (Thesis) ਲਿਖ ਕੇ ਡਾਕਟ੍ਰੇਟ ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ ਹਨ। ਸਭ ਤੋਂ ਅਖੀਰ ਵਿਚ ਇਸ ਵਿਸ਼ੇ ਉਤੇ ਡਾ. ਰਤਨ ਸਿੰਘ ਜੱਗੀ ਨੇ ਆਪਣੀ ਪ੍ਰਸਿੱਧ ਪੁਸਤਕ "ਦਸਮ ਗਰੰਥ ਦਾ ਕਰਤ੍ਰਿਤਵ" ਮਈ 1966 ਵਿਚ ਛਪਵਾਈ ਸੀ। ਇਹ ਉਨ੍ਹਾਂ ਦੇ ਪੀ.ਐਚ.ਡੀ. ਦੀ ਡਿਗਰੀ ਲਈ ਸ੍ਵੀਕ੍ਰਿਤ ਖੋਜ-ਪ੍ਰਬੰਧ ਦਾ ਪਹਿਲਾ ਭਾਗ ਹੈ। ਇਸ ਖੋਜ ਪ੍ਰਬੰਧ ਦਾ ਦੂਜਾ ਭਾਗ ਵੀ "ਦਸਮ ਗਰੰਥ ਦਾ ਪੌਰਾਣਿਕ ਅਧਿਐਨ" ਦੇ ਨਾਮ ਹੇਠ 1965 ਵਿਚ ਛਪ ਗਿਆ ਸੀ। ਡਾ. ਰਤਨ ਸਿੰਘ ਜੀ ਦਾ ਸਮੁਚਾ ਖੋਜ-ਪ੍ਰਬੰਧ ਹਿੰਦੀ ਵਿਚ ਭਾਰਤੀ ਸਾਹਿਤ ਮੰਦਿਰ, ਫੱਵਾਰਾ, ਦਿੱਲੀ ਵਲੋਂ ''दशम ग्रन्थ की पौराणिक पृष्ठभूमि'' ਦੇ ਨਾਮ ਹੇਠ ਛਪ ਚੁਕਾ ਹੈ। ਡਾਕਟਰ ਸਾਹਿਬ ਨੇ 1962 ਵਿਚ ਪੰਜਾਬ ਯੂਨੀਵਰਸਿਟੀ ਤੋਂ ਪੀ.ਐਚ.ਡੀ. ਦੀ ਡਿਗਰੀ ਲਈ ਸੀ। ਅਸੀਂ ਇਹ ਟ੍ਰੈਕਟ ਡਾਕਟਰ ਰਤਨ ਸਿੰਘ ਜੱਗੀ ਦੀ ਪੁਸਤਕ "ਦਸਮ ਗਰੰਥ ਦਾ ਕਰਤ੍ਰਿਤਵ", ਐਡੀਸ਼ਨ ਮਈ 1966, ਨੂੰ ਆਧਾਰ ਬਣਾ ਕੇ ਲਿਖਿਆ ਹੈ।

ਦਸਮ ਗਰੰਥ ਦਾ ਆਕਾਰ ਵੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਜਿੰਨਾ ਹੀ ਹੈ। ਇਹ 1428 ਪੰਨਿਆਂ ਦਾ ਗਰੰਥ ਹੈ। ਸਿੱਖਾਂ ਵਿਚ ਮਸ਼ਹੂਰ ਕਰਨ ਲਈ, ਪ੍ਰਕਾਸ਼ਕ ਇਸਨੂੰ 'ਦਸਮ ਸ੍ਰੀ ਗੁਰੂ ਗਰੰਥ ਸਾਹਿਬ' ਦੇ ਨਾਮ ਹੇਠਾਂ ਛਾਪ ਰਹੇ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ 'ਗੁਰੁਮਤ ਮਾਰਤੰਡ, ਭਾਗ-ਪਹਿਲਾ', ਛਾਪਕ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ, ਦੇ ਪੰਨਾ 415 ਉਪਰ ਲਿਖਦੇ ਹਨ :

"ਕਈ ਨਾਦਾਨ ਸਿੱਖ ਦਸਮ ਗ੍ਰੰਥ ਨਾਲ ਭੀ 'ਗੁਰੂ ਸਬਦ' ਦਾ ਪ੍ਰਯੋਗ ਕਰਦੇ ਹਨ, ਜੋ ਗੁਰਮਤ ਵਿਰੁੱਧ ਹੈ।"

## *2. ਦਸਮ ਗਰੰਥ ਦੀਆਂ ਪ੍ਰਾਚੀਨ ਬੀੜਾਂ*

**(ੳ) ਭਾਈ ਮਨੀ ਸਿੰਘ ਵਾਲੀ ਬੀੜ :** ਮਹਾਰਾਜਾ ਰਣਜੀਤ ਸਿੰਘ ਦੀ ਮੁਲਤਾਨ ਜਿੱਤ (1818 ਈ.) ਵੇਲੇ ਇਹ ਬੀੜ ਕਿਸੇ ਸਿੱਖ ਸੈਨਿਕ ਦੇ ਹੱਥ ਲੱਗੀ। ਮਗਰੋਂ 800 ਜੁਆਨ ਨਾਲ ਦੇ ਕੇ ਉਸ ਸਰਦਾਰ ਨੂੰ ਮਹਾਰਾਜੇ ਨੇ ਹੈਦਰਾਬਾਦ (ਦੱਖਣ) ਭੇਜ ਦਿਤਾ। ਜਿਥੇ ਉਸ ਦੀ ਸੰਤਾਨ ਸਥਾਈ ਤੌਰ ਤੇ ਵਸ ਗਈ। ਇਹ 'ਬੀੜ' ਬੁੰਗਾ ਜਮਾਂਦਾਰ ਪਾਰਾ ਸਿੰਘ, ਹਜ਼ੂਰ ਸਾਹਿਬ, ਵਿਚ ਸੁਰੱਖਿਅਤ ਰਹੀ।

1944-45 ਵਿਚ ਰਾਜਾ ਗੁਲਾਬ ਸਿੰਘ ਨੇ ਇਸ ਨੂੰ ਖਰੀਦ ਲਿਆ। ਇਸ ਗਰੰਥ ਵਿਚ 'ਆਦਿ ਗਰੰਥ' ਤੇ 'ਦਸਮ ਗਰੰਥ' ਦੋਹਾਂ ਦੀਆਂ ਬਾਣੀਆਂ ਹਨ, ਪਰ ਇਹਨਾਂ ਦਾ ਕ੍ਰਮ ਰਾਗਾਂਨੁਸਾਰ ਦੀ ਥਾਂ ਗੁਰੂ ਅਨੁਸਾਰ ਹੈ। ਭਗਤਾਂ ਨੂੰ ਅੰਤ 'ਚ ਥਾਂ ਦਿੱਤੀ ਗਈ ਹੈ। ਕੁਝ ਇਕ ਥਾਵਾਂ ਨੂੰ ਛੱਡ ਕੇ, ਸਾਰੀ ਬੀੜ ਇਕੋ ਹੀ 'ਲਿਖਾਰੀ' ਦੀ ਲਿਖੀ ਹੋਈ ਹੈ।

**(ਅ) ਮੋਤੀ ਬਾਗ (ਪਟਿਆਲਾ) ਵਾਲੀ ਬੀੜ** : ਗਿਆਨੀ ਗਿਆਨ ਸਿੰਘ (ਲੇਖਕ ਪੰਥ-ਪ੍ਰਕਾਸ਼) ਮੁਤਾਬਿਕ ਇਸ ਬੀੜ ਦਾ ਲਿਖਾਰੀ ਭਾਈ ਸੁਖਾ ਸਿੰਘ, ਗਰੰਥੀ, ਪਟਨੇ ਵਾਲੇ ਦਾ ਪੁਤੱਰ ਚੜ੍ਹਤ ਸਿੰਘ ਹੈ। ਮਗਰੋਂ ਇਹ ਬੀੜ ਬਾਬਾ ਹਾਕਮ ਸਿੰਘ ਨੇ ਪ੍ਰਾਪਤ ਕੀਤੀ। ਉਸਨੇ ਇਹ ਬੀੜ ਪਟਿਆਲੇ ਦੇ ਮਹਾਰਾਜਾ ਮਹਿੰਦਰ ਸਿੰਘ (1862-76) ਨੂੰ ਭੇਂਟ ਕੀਤੀ, ਜਿਸਨੇ ਇਸਨੂੰ ਗੁ: ਮੋਤੀ ਬਾਗ ਵਿਚ ਸਥਾਪਿਤ ਕਰਵਾ ਦਿੱਤਾ। ਇਸ ਵਿਚ 7 'ਖਾਸ ਪੱਤਰ' ਭੀ ਹਨ, ਜਿਹਨਾਂ ਨੂੰ ਦਸਮ ਗੁਰੂ ਦੇ ਹੱਥ ਲਿਖਤ ਮੰਨਿਆ ਜਾਂਦਾ ਹੈ।

**(ੲ) ਸੰਗਰੂਰ ਵਾਲੀ ਬੀੜ** :- ਇਹ ਬੀੜ ਗੁਰਦੁਆਰਾ ਡਿਉਢੀ ਸਾਹਿਬ, ਦੀਵਾਨ ਖਾਨਾ, ਸੰਗਰੂਰ ਵਿਚ ਸਥਾਪਿਤ ਹੈ। ਗਰੰਥੀ ਭਾਈ ਨੰਦਨ ਸਿੰਘ ਅਨੁਸਾਰ "ਜੀਂਦ-ਪਤੀ ਸਰੂਪ ਸਿੰਘ (1837-64) 1857 ਦੇ ਗਦਰ ਵੇਲੇ ਅੰਗ੍ਰੇਜ਼ੀ ਸਰਕਾਰ ਦੇ ਸਹਾਇਕ ਦੇ ਰੂਪ ਵਿਚ ਦਿੱਲੀ ਗਏ ਸਨ। ਜਦ ਦਿੱਲੀ ਜਿਤੀ ਗਈ, ਤਾਂ ਉਸ ਵੇਲੇ ਇਕ ਪਠਾਣ ਨੇ ਰਾਜਾ ਸਾਹਿਬ ਨੂੰ, ਗੁਰਜ਼, ਖੜਗ, ਕਟਾਰ ਅਤੇ ਦੋ ਗਰੰਥ ਭੇਟ ਕੀਤੇ। ਜਿਹਨਾਂ ਵਿਚ ਇਕ 'ਆਦਿ ਗਰੰਥ' ਤੇ ਦੂਜਾ "ਦਸਮ ਗਰੰਥ" ਸੀ, ਜਿਸਨੂੰ ਰਾਜਾ ਸਾਹਿਬ ਨੇ ਦੀਵਾਨਖਾਨੇ ਦੇ ਗੁਰਦੁਆਰੇ ਵਿਚ ਸਥਾਪਿਤ ਕਰਵਾਇਆ।

**(ਸ) ਪਟਨੇ ਵਾਲੀ ਬੀੜ** : ਇਹ ਬੀੜ ਗੁਰਦੁਆਰਾ ਜਨਮ ਸਥਾਨ ਪਟਨਾ, (ਬਿਹਾਰ) ਦੇ ਤੋਸ਼ੇਖਾਨੇ ਵਿਚ ਸੁਰੱਖਿਅਤ ਪਈ ਹੈ, ਜਿਥੇ 'ਦਸਮ ਗਰੰਥ' ਦੀਆਂ ਕਈ ਹੋਰ ਬੀੜਾਂ ਭੀ ਪਈਆਂ ਹਨ। ਇਸ ਬੀੜ ਦੇ ਕੁਲ 713 ਪੱਤਰੇ ਹਨ। ਸ਼ੁਰੂ ਵਿਚ ਦੋ ਪਤਰੇ ਅੰਕ-ਰਹਿਤ ਹਨ। ਪੱਤ੍ਰਾ 21 ਤੋਂ 'ਜਾਪ' ਦਾ ਪਾਠ ਆਰੰਭ ਹੁੰਦਾ ਹੈ।

### *3. ਦਸਮ ਗਰੰਥ ਦੀਆਂ ਬਾਣੀਆਂ*

ਦਸਮ ਗਰੰਥ ਦੀਆਂ ਪ੍ਰਾਚੀਨ ਬੀੜਾਂ ਵਿਚ ਬਾਣੀਆਂ ਦੀ ਤਰਤੀਬ ਅਤੇ ਗਿਣਤੀ ਇਕ ਸਮਾਨ ਨਹੀਂ ਹੈ। ਹੁਣ ਜੋ ਮੌਜੂਦਾ ਛਪਿਆ ਹੋਇਆ 'ਦਸਮ ਗਰੰਥ' ਮਿਲਦਾ ਹੈ, ਉਸਦੇ 1428 ਪੰਨੇ ਹਨ ਅਤੇ ਉਸ ਵਿਚ ਹੇਠ ਲਿਖੀਆਂ ਬਾਣੀਆਂ ਅੰਕਿਤ ਹਨ:-

(1) ਜਾਪ
(2) ਅਕਾਲ ਉਸਤਤਿ
(3) ਬਚਿਤ੍ਰ ਨਾਟਕ (ਅਪਨੀ ਕਥਾ)
(4) ਚੰਡੀ ਚਰਿਤ੍ਰ (ਉਕਤਿ ਬਿਲਾਸ)
(5) ਚੰਡੀ ਚਰਿਤ੍ਰ (ਦੂਜਾ)
(6) ਵਾਰ ਸ੍ਰੀ ਭਗਉਤੀ ਜੀ ਕੀ (ਵਾਰ ਦੁਰਗਾ ਕੀ)
(7) ਗਿਆਨ ਪ੍ਰਬੋਧ
(8) ਚੌਬੀਸ ਅਵਤਾਰ (ਬਿਸਨਾਵਤਾਰ)
(9) ਬ੍ਰਹਮਾਵਤਾਰ
(10) ਰੁਦ੍ਰਾਵਤਾਰ (ਦੱਤਾ ਤ੍ਰੇਯ ਅਤੇ ਪਾਰਸ ਨਾਥ)
(11) ਸ਼ਬਦ ਹਜ਼ਾਰੇ (ਬਿਸਨਪਦੇ)
(12) 33 ਸਵੈਯੇ
(13) ਖਾਲਸਾ ਮਹਿਮਾ
(14) ਸ਼ਸਤ੍ਰ ਨਾਮ ਮਾਲਾ
(15) ਚਰਿਤ੍ਰੋਪਾਖਿਆਨ (ਤ੍ਰਿਆ ਚਰਿਤ੍ਰ)
(16) ਜ਼ਫਰਨਾਮਾ ਅਤੇ ਹਕਾਇਤਾਂ

### *4. ਦਸਮ ਗਰੰਥ ਦੀਆਂ ਬਾਣੀਆਂ ਕਿਸ ਨੇ ਲਿਖੀਆਂ ?*

ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ, ਦਸਮ ਗਰੰਥ ਇਕ ਵਿਵਾਦਪੂਰਨ ਗਰੰਥ ਹੈ। ਇਸ ਵਿਚਲੀਆਂ ਬਾਣੀਆਂ ਨੂੰ ਕਿਸ ਨੇ ਲਿਖਿਆ, ਇਸ ਬਾਰੇ ਵਿਦਵਾਨਾਂ ਵਿਚ ਬਹੁਤ ਜ਼ਿਆਦਾ ਮੱਤਭੇਦ ਪਾਏ ਜਾਂਦੇ ਹਨ। ਕੁਝ ਵਿਦਵਾਨ ਇਸ ਸਾਰੇ ਗਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਮੰਨਦੇ ਹਨ ਅਤੇ ਕੁਝ ਵਿਦਵਾਨਾਂ ਅਨੁਸਾਰ ਇਸਦਾ ਬਹੁਤ ਥੋੜ੍ਹਾ ਜਿਹਾ ਹਿੱਸਾ ਹੀ ਦਸਮ ਗੁਰੂ ਜੀ ਦਾ ਆਪਣਾ ਲਿਖਿਆ ਹੋਇਆ ਹੈ ਅਤੇ ਬਹੁਤਾ ਹਿੱਸਾ ਦਰਬਾਰੀ ਕਵੀਆਂ ਦੀ ਰਚਨਾ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜਾ ਗਰੰਥ ਆਪਣੇ ਕਵੀਆਂ ਕੋਲੋਂ ਲਿਖਵਾਇਆ ਸੀ ਅਤੇ ਜਿਸ ਵਿਚ ਉਨ੍ਹਾਂ ਦੀਆਂ ਆਪਣੀਆਂ ਬਾਣੀਆਂ ਵੀ ਸ਼ਾਮਲ ਸਨ, ਉਹ ਅਤੇ ਹੋਰ ਸਾਹਿਤ ਅਨੰਦਪੁਰ ਤਿਆਗਣ ਸਮੇਂ 1704 ਈ. ਵਿਚ ਸਰਸਾ ਨਦੀ ਵਿਚ ਰੁੜ੍ਹ ਗਿਆ ਸੀ। ਇਸ ਗਰੰਥ ਦਾ ਨਾਮ ਇਤਿਹਾਸ ਵਿਚ "ਵਿਦਿਆ ਸਾਗਰ" ਜਾਂ "ਵਿਦਿਆਧਰ" ਗਰੰਥ ਕਰਕੇ ਆਇਆ ਹੈ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ (1708 ਈ:)

ਮਗਰੋਂ ਗੁਰੂ ਸਾਹਿਬ ਦੇ ਸਮੇਂ ਦੀਆਂ ਰਚਨਾਵਾਂ ਨੂੰ ਸਾਂਭਣ ਦੀ ਤੀਬਰ ਰੁਚੀ ਸਿੱਖਾਂ ਦੇ ਮਨ ਵਿਚ ਪੈਦਾ ਹੋਈ। ਫਲਸਰੂਪ, ਪੰਜਾਬ ਦੇ ਸ਼ਰਧਾਲੂ ਸਿੱਖਾਂ ਪਾਸ ਉਹਨਾਂ ਰਚਨਾਵਾਂ ਵਿਚੋਂ ਜਿਨ੍ਹਾਂ ਦੇ ਉਤਾਰੇ ਸੁਰੱਖਿਅਤ ਸਨ, ਇਕੱਠਾ ਕਰਵਾ ਕੇ ਇਕੋ ਹੀ ਗਰੰਥ ਵਿਚ ਸੰਕਲਿਤ ਕਰਵਾ ਦਿੱਤਾ ਜਾਣਾ ਜ਼ਰੂਰੀ ਸਮਝਿਆ ਗਿਆ। ਅਜਿਹੀ ਪਹਿਲੀ ਜਿਲਦ ਭਾਈ ਮਨੀ ਸਿੰਘ ਦੁਆਰਾ ਤਿਆਰ ਕੀਤੀ ਗਈ। ਇਸ ਬੀੜ ਦੇ ਹੋਂਦ ਵਿਚ ਆਉਣ ਦੀ ਤਰੀਕ ਬਾਰੇ ਵੀ ਵਿਦਵਾਨਾਂ ਵਿਚ ਮੱਤਭੇਦ ਹੈ। ਫਿਰ ਵੀ ਇਹ ਗੱਲ ਨਿਸ਼ਚਿਤ ਹੈ ਕਿ ਇਹ ਬੀੜ ਭਾਈ ਸਾਹਿਬ ਦੀ ਸ਼ਹੀਦੀ ਤੋਂ ਪਹਿਲਾਂ ਤਿਆਰ ਕੀਤੀ ਜਾ ਚੁਕੀ ਸੀ। ਭਾਈ ਮਨੀ ਸਿੰਘ ਜੀ ਦੇ ਮਗਰੋਂ ਬਾਬਾ ਦੀਪ ਸਿੰਘ ਜੀ ਅਤੇ ਭਾਈ ਸੁੱਖਾ ਸਿੰਘ ਆਦਿ ਨੇ ਇਸ ਗਰੰਥ ਦੇ ਵਖ ਵਖ ਸੰਸਕਰਣ (ਐਡੀਸ਼ਨ) ਤਿਆਰ ਕੀਤੇ। ਉਸ ਵੇਲੇ ਤਕ ਇਸ ਗਰੰਥ ਨੂੰ 'ਬਚਿਤ੍ਰ ਨਾਟਕ' ਦਾ ਨਾਂ ਦਿਤਾ ਜਾਂਦਾ ਸੀ, ਪਰ ਬਾਅਦ ਵਿਚ ਇਸਨੂੰ 'ਦਸਵੇਂ ਪਾਤਸ਼ਾਹ ਦਾ ਗਰੰਥ' ਆਖਿਆ ਜਾਣ ਲਗ ਪਿਆ ਅਤੇ ਹੁਣ ਇਹ 'ਦਸਮ ਗਰੰਥ' ਦੇ ਨਾਮ ਨਾਲ ਪ੍ਰਸਿੱਧ ਹੈ।

ਭਾਈ ਮਤਾਬ ਸਿੰਘ ਮੀਰਾਂਕੋਟੀਏ ਵਾਲੀ ਘਟਨਾ ਤੋਂ (ਜਿਸਦਾ ਜ਼ਿਕਰ ਪਹਿਲੇ ਅਧਿਆਇ ਵਿਚ ਹੋ ਚੁਕਾ ਹੈ) ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਗਰੰਥ ਵਿਚਲੀਆਂ ਬਾਣੀਆਂ ਬਾਰੇ ਸਿੱਖਾਂ ਦੇ ਮਨ ਵਿਚ ਸ਼ੱਕ ਉਤਪੰਨ ਹੋ ਚੁਕਾ ਸੀ ਤੇ ਇਸ ਗਰੰਥ ਵਿਚਲੀਆਂ ਬਾਣੀਆਂ ਨੂੰ ਵੱਖ ਵੱਖ ਕਰਨ ਬਾਰੇ ਪੰਥ ਵਿਚ ਵਿਚਾਰਾਂ ਚੱਲ ਰਹੀਆਂ ਸਨ। ਪਰ ਭਾਈ ਮਤਾਬ ਸਿੰਘ ਦੇ ਦਖਲ ਦੇਣ ਨਾਲ ਇਹ ਵਿਵਾਦ ਕੁਝ ਸਮੇਂ ਲਈ ਠੱਪ ਦਿਤਾ ਗਿਆ। ਸਿੱਖਾਂ ਦੁਆਰਾ ਆਤਮ-ਰਖਿਆ ਲਈ ਕੀਤੀਆਂ ਗਈਆਂ ਜੰਗਾਂ-ਜੁੱਧਾਂ ਕਰਕੇ ਅਤੇ ਰਾਜ ਸ਼ਕਤੀ ਦੀ ਮਾਰ ਤੋਂ ਆਪਣੀ ਹੋਂਦ ਨੂੰ ਬਚਾਈ ਰੱਖਣ ਦੇ ਜਤਨਾਂ ਵਿਚ ਲੱਗੇ ਹੋਣ ਕਰਕੇ 'ਦਸਮ ਗਰੰਥ' ਦਾ ਮਸਲਾ ਇੰਨਾਂ ਉਭਰ ਕੇ ਸਾਹਮਣੇ ਨਹੀਂ ਆਇਆ ਅਤੇ ਇਸ ਬਾਰੇ ਉਠੇ ਵਿਵਾਦ ਦਾ ਕੋਈ ਹੱਲ ਨਾ ਕਢਿਆ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਖ਼ਾਤਮੇ ਮਗਰੋਂ ਸਿੱਖਾਂ ਵਿਚ ਪੁਨਰ-ਜਾਗ੍ਰਤੀ ਦੀਆਂ ਲਹਿਰਾਂ ਉਠੀਆਂ। ਇਨ੍ਹਾਂ ਨਾਲ ਦਸਮ ਗਰੰਥ ਬਾਰੇ ਵਿਵਾਦ ਦਾ ਦੂਜਾ ਦੌਰ ਆਰੰਭ ਹੋਇਆ। ਸਿੰਘ ਸਭਾ ਲਹਿਰ, ਚੀਫ਼ ਖਾਲਸਾ ਦੀਵਾਨ, ਪੰਚ ਖਾਲਸਾ ਦੀਵਾਨ (ਭਸੌੜ) ਦੇ ਵਿਦਵਾਨਾਂ ਨੇ ਇਸ ਚਰਚਾ ਵਿੱਚ ਹਿੱਸਾ ਪਾਇਆ। ਦਸਮ ਗਰੰਥ ਦੀ ਸਾਰੀ ਬਾਣੀ ਨੂੰ ਦਸਵੇਂ ਪਾਤਸ਼ਾਹ ਦੀ ਬਾਣੀ ਨਾ ਮੰਨਣ ਵਾਲਿਆਂ ਵਿਚ 'ਸਿੰਘ ਸਭਾ ਲਹਿਰ' ਦੇ ਭਾਈ (ਪ੍ਰੋ:) ਗੁਰਮੁਖ ਸਿੰਘ ਜੀ ਅਤੇ 'ਪੰਚ ਖਾਲਸਾ ਦੀਵਾਨ' ਦੇ ਬਾਬੂ ਤੇਜਾ ਸਿੰਘ ਦੇ ਨਾਮ ਵਰਣਨ ਯੋਗ ਹਨ।

ਸੰਨ 1902 ਈ: ਵਿਚ ਭਾਈ ਬਿਸ਼ਨ ਸਿੰਘ (ਸੰਗਰੂਰ) ਸਪੁੱਤਰ ਭਾਈ

ਗੁਰਦਿਆਲ ਸਿੰਘ ਅਨੰਦਪੁਰੀ ਨੇ "**ਦਸਮ ਗਰੰਥ ਸਾਹਿਬ ਕਿਸਨੇ ਬਨਾਯਾ**" ਨਾਮ ਦੀ ਇਕ ਛੋਟੀ ਜਿਹੀ ਪੋਥੀ ਲਿਖੀ। ਇਸ ਵਿੱਚ ਉਨ੍ਹਾਂ ਨੇ ਸ਼ੈਲੀ ਸੰਬੰਧੀ ਅਨੇਕ ਪ੍ਰਮਾਣ ਦੇ ਕੇ ਸੰਪੂਰਨ ਦਸਮ ਗਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿਧ ਕਰਨ ਦਾ ਯਤਨ ਕੀਤਾ। ਰਾਮ, ਸ਼ਿਆਮ, ਕਾਲ ਆਦਿ ਕਵੀ-ਛਾਪਾਂ ਨੂੰ "ਗੋਬਿੰਦ" ਸ਼ਬਦ ਦਾ ਪ੍ਰਯਾਯ ਸਿਧ ਕਰਨ ਵਾਲੀ ਦਲੀਲ ਨੂੰ ਵੀ ਸ਼ਾਇਦ ਸਭ ਤੋਂ ਪਹਿਲਾਂ ਇਸੇ ਪੋਥੀ ਵਿੱਚ ਹੀ ਪੇਸ਼ ਕੀਤਾ ਗਿਆ।

ਸੰਨ 1918 ਈ: ਵਿੱਚ ਪੰਚ ਖਾਲਸਾ ਦੀਵਾਨ, ਭਸੌੜ, ਵੱਲੋਂ "**ਦਸਮ ਗਰੰਥ ਨਿਰਣਯ**" ਨਾਂ ਦੀ ਪੁਸਤਕ ਛਪੀ। ਇਸ ਦੇ ਲੇਖਕ **ਡਾ: ਰਣ ਸਿੰਘ** ਨੇ ਕੁਝ ਕੁ ਮਿਲਾਵਟਾਂ ਨੂੰ ਛੱਡ ਕੇ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ (ਅਪਨੀ ਕਥਾ) ਗਿਆਨ ਪ੍ਰਬੋਧ, ਸ਼ਬਦ ਹਜ਼ਾਰੇ, ਸਵੈਯੇ, ਖਾਲਸਾ ਮਹਿਮਾ, ਬੇਨਤੀ ਚੌਪਈ (405ਵੇਂ ਚਰਿਤ੍ਰ ਦੇ ਛੰਦ ਨੰ: 377 ਤੋਂ 401 ਤਕ) ਅਤੇ ਜ਼ਫ਼ਰਨਾਮਾ (ਹਕਾਇਤਾਂ ਤੋਂ ਬਿਨਾਂ) ਨੂੰ ਹੀ ਕੇਵਲ ਗੁਰੂ-ਕ੍ਰਿਤ ਮੰਨਿਆ।

1956 ਵਿੱਚ **ਗੁਰਮੁਖ ਸਿੰਘ 'ਪ੍ਰਦੇਸੀ'** ਨੇ '**ਦਸਮ ਗੁਰਬਾਣੀ ਪ੍ਰਕਾਸ਼**' ਨਾਂ ਦੀ ਇਕ ਛੋਟੀ ਜਿਹੀ ਪੁਸਤਕ ਛਪਵਾਈ। ਲੇਖਕ ਨੇ ਪੰਚ ਖਾਲਸਾ ਦੀਵਾਨ, ਭਸੌੜ ਦੇ ਵਿਦਵਾਨਾਂ ਵਾਲੇ ਹੀ ਵਿਚਾਰ ਪ੍ਰਗਟ ਕੀਤੇ।

ਸੰਨ 1935 ਦੇ ਨੇੜੇ ਤੇੜੇ **ਭਾਈ ਸ਼ੇਰ ਸਿੰਘ (ਕਸ਼ਮੀਰ)** ਨੇ ਵੀ '**ਦਸ਼ਮੇਸ਼ ਦਰਪਣ**' ਨਾਂ ਦੀ ਪੁਸਤਕ ਛਪਵਾਈ ਸੀ। ਲੇਖਕ ਨੇ ਸਮੁਚੇ 'ਦਸਮ ਗਰੰਥ' ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ਹੈ।

ਮਾਸਿਕ ਪੱਤਰ 'ਅੰਮ੍ਰਿਤ' ਦੇ ਸੰਨ 1937 ਈ: ਦੇ ਕੁਝ ਅੰਕਾਂ ਵਿੱਚ **ਡਾ: ਜਸਵੰਤ ਸਿੰਘ (ਲਖਨਊ)** ਨੇ "**ਸ੍ਰੀ ਦਸਮ ਗਰੰਥ ਪੁਰ ਖੋਜ ਪੂਰਨ ਵਿਚਾਰ**" ਸਿਰਲੇਖ ਹੇਠਾਂ ਲੜੀਵਾਰ ਲੇਖ ਛਪਵਾਏ ਤੇ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਸਮੁੱਚਾ ਦਸਮ ਗਰੰਥ ਹੀ ਦਸਵੇਂ ਪਾਤਸ਼ਾਹ ਦਾ ਰਚਿਆ ਹੋਇਆ ਹੈ।

ਦਸਮ ਗਰੰਥ ਬਾਰੇ ਵਾਦ-ਵਿਵਾਦ ਵਿਚ ਪ੍ਰਸਿੱਧ ਲੇਖਕ **ਸ: ਸ਼ਮਸ਼ੇਰ ਸਿੰਘ 'ਅਸ਼ੋਕ'** ਨੇ ਵੀ ਕਾਫੀ ਹਿੱਸਾ ਪਾਇਆ ਹੈ। ਉਨ੍ਹਾਂ ਨੇ ਇਸ ਸੰਬੰਧੀ ਪੱਤਰਕਾਵਾਂ ਵਿਚ ਕਈ ਲੇਖ ਛਪਵਾਏ। ਉਨ੍ਹਾਂ ਵਿਚ ਵਿਸ਼ੇਸ਼ ਵਰਣਨਯੋਗ ਤਿੰਨ ਹਨ—(1) ਜੁਲਾਈ 1941 ਦੇ 'ਪੰਜ ਦਰਿਆ' ਮਾਸਿਕ ਪੱਤਰ ਵਿਚ ਪ੍ਰਕਾਸ਼ਿਤ ਲੇਖ ਅੰਦਰ ਅਸ਼ੋਕ ਜੀ ਨੇ ਜਾਪੁ, ਅਕਾਲ ਉਸਤਿਤ (ਦੇਵੀ ਸਤੋਤ੍ਰ ਤੋਂ ਬਿਨਾਂ), ਸਵੈਯੇ (ਬੱਤੀ), ਖਾਲਸਾ ਮਹਿਮਾ ਅਤੇ ਜ਼ਫ਼ਰਨਾਮਾ (ਹਕਾਇਤਾਂ ਤੋਂ ਬਿਨਾਂ) ਨਾਂ ਦੀਆਂ ਰਚਨਾਵਾਂ ਨੂੰ ਗੁਰੂ ਜੀ ਦੁਆਰਾ ਰਚੀਆਂ ਮੰਨਿਆ ਹੈ ਅਤੇ ਬਾਕੀਆਂ ਨੂੰ ਰਾਮ, ਸ਼ਿਆਮ, ਕਾਲ ਆਦਿ ਕਵੀਆਂ ਦੀਆਂ ਰਚਨਾਵਾਂ ਮੰਨਿਆ ਹੈ। (2) ਉਨ੍ਹਾਂ ਨੇ ਅਪ੍ਰੈਲ 1942 ਈ: ਦੇ 'ਪੰਜ ਦਰਿਆ' ਵਿੱਚ ਆਪਣੇ ਇਕ ਲੇਖ ਵਿੱਚ

"ਚਰਿਤ੍ਰੋਪਾਖਿਆਨ" ਵਿਚੋਂ ਰਾਮ, ਸ਼ਿਆਮ, ਕਾਲ ਆਦਿ ਕਵੀਆਂ ਦਾ ਕਿਹੜਾ ਹਿੱਸਾ ਲਿਖਿਆ ਹੋਇਆ ਹੈ—ਇਸ ਬਾਰੇ ਵੀ ਵਿਚਾਰ ਪ੍ਰਗਟ ਕੀਤੇ। (3) ਅਕਤੂਬਰ 1942 ਈ: ਦੇ 'ਪ੍ਰੀਤਮ' ਮਾਸਿਕ ਪੱਤਰ ਵਿਚ 'ਅਸ਼ੋਕ' ਜੀ ਨੇ 'ਦਸਮ ਗਰੰਥ ਵਿਚ ਤ੍ਰਾਂਤਰਿਕ ਮਤ' ਨਾਂ ਦਾ ਇਕ ਲੇਖ ਪ੍ਰਕਾਸ਼ਿਤ ਕਰਵਾਇਆ, ਜਿਸ ਵਿੱਚ ਉਨ੍ਹਾਂ ਨੇ ਤਾਂਤ੍ਰਿਕ ਮੱਤ ਦੀਆਂ ਚਾਰ ਮੁੱਖ ਪ੍ਰਵਿਰਤੀਆਂ—ਭਗਵਤੀ ਪੂਜਾ, ਸ਼ਸਤਰ ਪੂਜਾ, ਸ਼ਰਾਬ ਭੰਗ ਦੀ ਮਹਿਮਾਂ, ਗੰਦੇ ਅਤੇ ਨੰਗੇ ਸ਼ਬਦਾਂ ਤੇ ਵਾਕਾਂ ਦੀ ਵਰਤੋਂ ਦੇ ਆਧਾਰ ਤੇ ਦਸਮ ਗਰੰਥ ਦੀਆਂ ਰਾਮ, ਸ਼ਿਆਮ, ਕਾਲ ਆਦਿ ਕਵੀਆਂ ਨਾਲ ਸੰਬੰਧਿਤ ਰਚਨਾਵਾਂ ਨੂੰ ਤਾਂਤ੍ਰਿਕ ਸਿਧਾਂਤਾਂ ਤੋਂ ਪ੍ਰਭਾਵਿਤ ਦੱਸਿਆ। ਦਸਮ ਗਰੰਥ ਬਾਰੇ ਅੱਜ ਕੱਲ੍ਹ ਉਨ੍ਹਾਂ ਦੀ '**ਦਸਮ ਗਰੰਥ ਬਾਰੇ**' ਨਾਂ ਦੀ ਪੁਸਤਕ ਮਾਰਕੀਟ ਵਿਚੋਂ ਮਿਲ ਜਾਂਦੀ ਹੈ।

ਸੰਨ 1955 ਈ: ਦੇ "ਸਿੱਖ ਰਿਵੀਊ" ਅੰਗ੍ਰੇਜ਼ੀ ਮਾਸਿਕ ਪੱਤਰ ਦੇ ਕੁਝ ਕੁ ਅੰਕਾਂ (ਅਪ੍ਰੈਲ, ਮਈ, ਜੂਨ, ਜੁਲਾਈ) ਵਿੱਚ ਡਾ: ਤ੍ਰਿਲੋਚਨ ਸਿੰਘ ਨੇ 'ਦਸਮ ਗਰੰਥ ਦਾ ਸੰਕਲਨ ਤੇ ਇਤਿਹਾਸ' (The History & Compilation of the Dasam Granth) ਨਾਂ ਦਾ ਆਪਣਾ ਲੜੀਵਾਰ ਨਿਬੰਧ ਪ੍ਰਕਾਸ਼ਿਤ ਕਰਵਾਇਆ ਅਤੇ ਦਸਮ ਗਰੰਥ ਦੀਆਂ ਸਾਰੀਆਂ ਰਚਨਾਵਾਂ ਨੂੰ ਦਸਮ-ਗੁਰੂ ਜੀ ਦੁਆਰਾ ਰਚੀਆਂ ਮੰਨਿਆ ਹੈ। ਲੇਖਕ ਨੇ ਰਾਮ ਸ਼ਿਆਮ ਆਦਿ ਕਵੀ-ਛਾਪਾਂ ਨੂੰ 'ਗੋਬਿੰਦ' ਸ਼ਬਦ ਦਾ ਪ੍ਰਯਾਯਵਾਚੀ ਸਿਧ ਕਰਨ ਦੀ ਕੋਸ਼ਿਸ਼ ਕੀਤੀ ਹੈ।

ਸੰਨ 1955 ਈ: ਵਿੱਚ 'ਸਿੱਖ ਹਿਸਟਰੀ ਸੋਸਾਇਟੀ' ਅੰਮ੍ਰਿਤਸਰ ਦੇ ਵਿਦਵਾਨ ਸ: ਰਣਧੀਰ ਸਿੰਘ ਨੇ "**ਦਸਵੇਂ ਪਾਤਸ਼ਾਹ ਕੇ ਗਰੰਥ ਦਾ ਇਤਿਹਾਸ**" ਨਾਂ ਦੀ ਪੁਸਤਕ ਲਿਖੀ, ਜਿਸ ਵਿੱਚ ਸਮੁੱਚੇ ਦਸਮ ਗਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਿੱਧ ਕਰਨ ਦਾ ਯਤਨ ਕੀਤਾ ਗਿਆ ਹੈ।

ਬਾਰਿੰਗ ਕ੍ਰਿਸਚੀਅਨ ਕਾਲਿਜ, ਬਟਾਲਾ ਦੇ ਵਾਈਸ ਪ੍ਰਿੰਸੀਪਲ ਡਾ. ਸੀ. ਐਚ. ਲੋਹਲੀਨ (C.H. Loelin) ਨੂੰ ਸੰਨ 1958 ਈ: ਵਿੱਚ ਹਾਰਟਫੋਰਡ ਸੇਮਰੀ ਫਾਊਂਡੇਸ਼ਨ, ਅਮਰੀਕਾ ਤੋਂ '**ਦਸਮ ਗੁਰੂ ਦਾ ਪਵਿੱਤਰ ਗਰੰਥ**' (The Holy Granth of the 10th Sovereign) ਵਿਸ਼ੇ ਉੱਤੇ ਖੋਜ ਪ੍ਰਬੰਧ ਲਿਖਣ ਉਤੇ ਪੀ. ਐਚ. ਡੀ. ਦੀ ਡਿਗਰੀ ਮਿਲੀ ਸੀ। ਡਾਕਟਰ ਲੋਹਲੀਨ ਦੇ ਕਥਨ ਅਨੁਸਾਰ ਆਪਣੇ ਖੋਜ-ਪ੍ਰਬੰਧ ਵਿੱਚ ਉਨ੍ਹਾਂ ਨੇ ਲਗਪਗ 25 ਪੰਨੇ ਦਸਮ ਗਰੰਥ ਦੀ ਰਚਨਾ ਬਾਰੇ ਲਿਖ ਕੇ ਇਹ ਸਿੱਧ ਕੀਤਾ ਹੈ ਕਿ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ (ਅਪਨੀ ਕਥਾ), ਚੰਡੀ ਦੀ ਵਾਰ, ੩੩ ਸਵੈਯੇ, ਸ਼ਬਦ ਹਜ਼ਾਰੇ ਅਤੇ ਜ਼ਫ਼ਰਨਾਮਾ ਹੀ ਦਸਮੇਂ ਗੁਰੂ ਦੀਆਂ ਰਚਨਾਵਾਂ ਹਨ। ਇਨ੍ਹਾਂ ਤੋਂ ਛੁਟ ਬਾਕੀ ਦੀਆਂ ਰਚਨਾਵਾਂ ਦਰਬਾਰੀ ਕਵੀਆਂ ਦੀਆਂ ਹਨ।

ਸੰਨ 1958 ਵਿੱਚ ਡਾ: ਧਰਮਪਾਲ ਆਸ਼ਟਾ ਨੇ **'ਦੀ ਪੋਇਟ੍ਰੀ ਆਫ਼ ਦੀ ਦਸਮ ਗਰੰਥ'** ਵਿਸ਼ੇ ਉਤੇ ਖੋਜ-ਪ੍ਰਬੰਧ ਲਿਖ ਕੇ ਪੰਜਾਬ ਯੂਨੀਵਰਸਿਟੀ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਆਪ ਵੀ ਸਮੁੱਚੇ ਦਸਮ ਗਰੰਥ ਨੂੰ ਦਸਵੇਂ ਪਾਤਸ਼ਾਹ ਦੀ ਰਚਨਾ ਮੰਨਦੇ ਹਨ।

ਸੰਨ 1959 ਵਿੱਚ ਦਿਲੀ ਯੂਨੀਵਰਸਿਟੀ ਨੇ **ਡਾ. ਹਰਿਭਜਨ ਸਿੰਘ** ਨੂੰ ਉਨ੍ਹਾਂ ਦੇ ਖੋਜ ਪ੍ਰਬੰਧ **"ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਕਾਵਯ ਕਾ ਆਲੋਚਨਾਤਮਕ ਅਧਿਐਨ"** ਉਤੇ ਪੀ.ਐਚ.ਡੀ. ਦੀ ਡਿਗਰੀ ਦਿੱਤੀ। ਲੇਖਕ ਦਸਮ ਗਰੰਥ ਨੂੰ ਗੁਰੂ-ਕ੍ਰਿਤ ਮੰਨ ਕੇ ਆਪਣੇ ਵਿਚਾਰ ਪ੍ਰਗਟ ਕਰਦਾ ਹੈ।

ਸੰਨ 1960 ਈ: ਵਿੱਚ 'ਪੰਜਾਬੀ ਦੁਨੀਆਂ' ਮਾਸਿਕ ਪੱਤਰ ਦੇ ਫਰਵਰੀ ਤੇ ਜੁਲਾਈ ਦੇ ਅੰਕਾਂ ਵਿੱਚ ਗਿਆਨੀ ਹਰਨਾਮ ਸਿੰਘ **'ਬੱਲਭ'** ਨੇ ਕ੍ਰਮਵਾਰ 'ਕ੍ਰਿਸ਼ਨਾਵਤਾਰ' ਅਤੇ 'ਚਰਿਤ੍ਰੋਪਾਖਿਆਨ' ਨਾਂ ਦੇ ਦੋ ਲੇਖ ਪ੍ਰਕਾਸ਼ਿਤ ਕਰਵਾਏ। **ਲੇਖਕ ਨੇ ਇਨ੍ਹਾਂ ਦੋਹਾਂ ਰਚਨਾਵਾਂ ਦੇ ਲਿਖਣਹਾਰ ਦਾ ਨਿਰਣਾ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਦੇ ਆਧਾਰ ਤੇ ਕਰਦੇ ਹੋਇਆਂ ਮੰਨਿਆ ਹੈ ਕਿ ਇਹ ਦੋਵੇਂ ਦਸਮ ਗੁਰੂ ਜੀ ਦੁਆਰਾ ਲਿਖੀਆਂ ਨਹੀਂ ਹੋ ਸਕਦੀਆਂ।**

ਸੰਨ 1962 ਈ: ਵਿੱਚ **ਡਾਕਟਰ ਰਤਨ ਸਿੰਘ ਜੱਗੀ** ਨੇ **"ਦਸਮ ਗਰੰਥ ਦਾ ਪੌਰਾਣਿਕ ਅਧਿਐਨ"** ਖੋਜ-ਪ੍ਰਬੰਧ ਲਿਖ ਕੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਇਸ ਦੇ ਪਹਿਲੇ ਭਾਗ ਵਿੱਚ ਦਸਮ ਗਰੰਥ ਦੇ ਲੇਖਕਾਂ ਬਾਰੇ ਨਿਰਣਾ ਕੀਤਾ ਗਿਆ ਹੈ। ਇਹ ਭਾਗ **'ਦਸਮ ਗਰੰਥ ਦਾ ਕਰਤ੍ਰਿਤਵ'** ਨਾਮ ਦੀ ਪੁਸਤਕ ਦੇ ਰੂਪ ਵਿਚ ਛਪ ਚੁਕਾ ਹੈ।

ਡਾ: ਸਾਹਿਬ ਦੇ ਖੋਜ ਪ੍ਰਬੰਧ ਦੇ ਮਗਰਲੇ ਹਿੱਸੇ (ਦਸਮ ਗਰੰਥ ਦਾ ਪੌਰਾਣਿਕ ਅਧਿਐਨ) ਨੂੰ 1964-65 ਦੇ ਮਾਲੀ ਸਾਲ ਵਿੱਚ ਲਿਖੀ ਆਲੋਚਨਾ ਦੀ ਸਭ ਤੋਂ ਉਤਮ ਪੁਸਤਕ ਨਿਸ਼ਚਿਤ ਕਰਦਿਆਂ ਹੋਇਆਂ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ 27 ਮਾਰਚ 1966 ਨੂੰ 1000 ਰੁਪਏ ਦਾ ਪਹਿਲਾ ਇਨਾਮ ਪ੍ਰਦਾਨ ਕੀਤਾ ਸੀ।

ਡਾਕਟਰ ਰਤਨ ਸਿੰਘ ਜੱਗੀ ਆਪਣੀ ਪੁਸਤਕ "ਦਸਮ ਗਰੰਥ ਦਾ ਕਰਤ੍ਰਿਤਵ" ਦੇ ਪੰਨਾ 195 ਉਤੇ ਇੰਝ ਲਿਖਦੇ ਹਨ :

"ਦਸਮ ਗਰੰਥ ਦੇ ਇਸ ਵਿਸਤ੍ਰਿਤ ਅਧਿਐਨ ਤੋਂ ਸਪੱਸ਼ਟ ਹੋ ਗਿਆ ਹੈ, ਕਿ ਜਾਪੁ, ਅਕਾਲ ਉਸਤਤਿ (211 ਤੋਂ 230 ਛੰਦ ਛੱਡ ਕੇ) ਸਵੈਯੇ-੩੩, ਜ਼ਫ਼ਰਨਾਮਾ, ਆਦਿ ਦਸਮ ਗੁਰੂ ਦੀਆਂ ਪ੍ਰਮਾਣਿਕ ਰਚਨਾਵਾਂ ਹਨ। ਸ਼ਬਦ ਹਜ਼ਾਰੇ, ਖਾਲਸਾ ਮਹਿਮਾ ਅਤੇ ਗਿਆਨ-ਪ੍ਰਬੋਧ ਦਾ ਸਰੂਪ ਕੁਝ ਸੰਦਿਗਧ ਹੈ, ਪਰ

ਪੌਰਾਣਿਕ ਕ੍ਰਿਤੀਆਂ—ਅਪਨੀ ਕਥਾ (ਬਚਿਤ੍ਰ ਨਾਟਕ) ਚੰਡੀ-ਚਰਿਤਰ 'ਉਕਤ ਬਿਲਾਸ', ਚੰਡੀ ਚਰਿਤਰ ਦੂਜਾ, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰ-ਅਵਤਾਰ, ਵਾਰ ਦੁਰਗਾ ਕੀ (ਚੰਡੀ ਦੀ ਵਾਰ) ਚਰਿਤ੍ਰੋਪਾਖਿਆਨ ਅਤੇ ਸ਼ਸਤਰ ਨਾਮ ਮਾਲਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਨਹੀਂ ਹਨ।"

ਦਸਮ ਗਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਦੇ ਡੂੰਘੇ ਅਧਿਐਨ ਮਗਰੋਂ ਡਾਕਟਰ ਜੱਗੀ ਪੰਨਾ 167-68 ਉੱਤੇ ਲਿਖਦੇ ਹਨ—"ਅੰਦਰਲੇ ਪ੍ਰਮਾਣਾਂ ਦੇ ਆਧਾਰ ਤੇ ਇਹ ਸਪੱਸ਼ਟ ਹੈ ਕਿ ਦਸਮ ਗਰੰਥ ਦੀਆਂ ਪੌਰਾਣਿਕ ਕ੍ਰਿਤੀਆਂ ਕਾਵਿਗਤ ਅਤੇ ਕਾਲਗਤ ਦੋਸ਼ਾਂ ਨਾਲ ਭਰਪੂਰ ਹਨ। ਇਹਨਾਂ ਵਿੱਚ ਸੰਪਾਦਕਾਂ ਦੁਆਰਾ ਅਨੇਕ ਹੇਰ ਫੇਰ ਹੋਏ ਹਨ। ਹਮ, ਹਮਾਰਾ, ਆਦ ਉਤਮ-ਪੁਰਖੀ ਪੜਨਾਉਂ ਨਾਟਕ ਸ਼ੈਲੀ ਕਰਕੇ ਆਏ ਹਨ। ਇਨ੍ਹਾਂ ਕ੍ਰਿਤੀਆਂ ਦੇ ਕਵੀ ਇਕ ਨਹੀਂ, ਅਨੇਕ ਹਨ, ਜਿਹਨਾਂ ਦਾ ਗਿਆਨ ਸੀਮਿਤ ਅਤੇ ਭ੍ਰਾਂਤੀਪੂਰਣ ਹੈ। ਉਹਨਾਂ ਦੀ ਭਾਵਨਾ ਸਿੱਖ ਪਰੰਪਰਾ ਨਾਲ ਮੇਲ ਨਹੀਂ ਖਾਂਦੀ। ਇਹ ਸਾਰੇ ਕਵੀ ਆਪਣੀਆਂ ਦਰਬਾਰੀ ਪਰਵਿਰਤੀਆਂ ਸਪੱਸ਼ਟ ਰੂਪ ਵਿੱਚ ਪ੍ਰਗਟ ਕਰਦੇ ਹਨ ਅਤੇ ਆਪਣੇ ਆਸਰਾਦਾਤੇ ਪ੍ਰਤੀ ਸ਼ਰਧਾਵਾਨ ਹਨ। ਕਵਿਤਾ ਕਰਕੇ ਰਾਜਿਆਂ, ਸਰੋਤਿਆਂ ਆਦਿ ਨੂੰ ਪ੍ਰਸੰਨ ਕਰਨਾ ਅਤੇ ਬਦਲੇ ਵਿੱਚ ਧਨ ਪ੍ਰਾਪਤ ਕਰਨਾ ਇਹਨਾਂ ਦਾ ਵਿਵਸਾਯ (ਪੇਸ਼ਾ) ਹੈ। ਇਹ ਆਪਣੀ ਕਵਿਤਾ ਦੀ ਭੁੱਲ ਸੁਧਾਰ ਦਾ ਅਧਿਕਾਰ ਹੋਰਨਾਂ ਨੂੰ ਦਿੰਦੇ ਹਨ ਅਤੇ ਇਹਨਾਂ ਨੂੰ ਆਪਣੇ ਕਾਵਿ-ਦੋਸ਼ਾਂ ਕਰਕੇ, ਨਿੰਦਿਆ ਦੀ ਵੀ ਸ਼ੰਕਾ ਰਹਿੰਦੀ ਹੈ ਅਤੇ ਅਜਿਹਾ ਨਾ ਕਰਨ ਲਈ, ਸਰੋਤਿਆਂ ਅੱਗੇ ਪ੍ਰਾਰਥਨਾਸ਼ੀਲ ਹਨ। ਇਹਨਾਂ ਕ੍ਰਿਤੀਆਂ ਦਾ ਕਰਤ੍ਰਿਤਵ ਦਸਮ ਗੁਰੂ ਦਾ ਸਿੱਧ ਨਹੀਂ ਹੁੰਦਾ। ਜਿਥੋਂ ਤਕ ਦੂਜੀਆਂ ਰਚਨਾਵਾਂ ਦਾ ਸੰਬੰਧ ਹੈ, ਉਹਨਾਂ ਵਿਚੋਂ ਜਾਪੁ ਸਾਹਿਬ, ਸਵੈਯੇ-੩੩ ਅਤੇ ਜ਼ਫ਼ਰਨਾਮਾ (ਹਕਾਇਤਾਂ ਤੋਂ ਬਿਨਾਂ) ਦਾ ਕਰਤ੍ਰਿਤਵ ਦਸਮ ਗੁਰੂ ਦਾ ਨਿਸ਼ਚਿਤ ਹੈ।"

ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ, ਸਰਦਾਰ ਮਨੋਹਰ ਸਿੰਘ 'ਮਾਰਕੋ', ਸ: ਮਾਨ ਸਿੰਘ 'ਮਾਨਸਰੋਵਰ ਵੀਕਲੀ' ਪ੍ਰੋ: ਜਗਜੀਤ ਸਿੰਘ ਚੰਡੀਗੜ੍ਹ, ਗਿਆਨੀ ਅੰਮ੍ਰਿਤਪਾਲ ਸਿੰਘ ਜੀ ਆਦਿਕ ਵੀ ਸਮੁੱਚੇ ਦਸਮ ਗਰੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਮੰਨਦੇ।

### *5. ਪ੍ਰਾਚੀਨ ਗਰੰਥਾਂ ਦੀ ਰਾਏ*

(ੳ) ਗਿਆਨੀ ਗਿਆਨ ਸਿੰਘ ਨੇ ਆਪਣੇ **'ਪੰਥ ਪ੍ਰਕਾਸ਼'** ਵਿੱਚ ਇਹ ਵਿਚਾਰ ਦਿੱਤਾ ਹੈ ਕਿ 'ਦਸਮ ਗਰੰਥ' ਦੀ ਸੰਪਾਦਨਾ ਕਲਗੀਧਰ ਪਾਤਸ਼ਾਹ ਨੇ ਆਪ ਨਹੀਂ ਸੀ ਕੀਤੀ, ਸਗੋਂ ਉਹ ਤਾਂ ਚਾਹੁੰਦੇ ਸਨ ਕਿ ਉਨ੍ਹਾਂ ਦੀ ਬਾਣੀ ਸੈਂਚੀਆਂ (ਪੋਥੀਆਂ) ਦੇ ਰੂਪ ਵਿੱਚ ਹੀ ਰਹੇ। ਆਪ ਲਿਖਦੇ ਹਨ :—

'ਜੋ ਅਬ ਗਰੰਥ ਦਸਮ ਗੁਰ ਕੇਰਾ।
ਕਹਿਲਾਵਤ ਮੱਧ ਪੰਥ ਵਡੇਰਾ।
ਗੁਰ ਕੇ ਸਮੇਂ ਬੀੜ ਨਹਿ ਤਾਂਕੀ।
ਭਈ ਬਾਣੀਆਂ ਰਹੀ ਇਕਾਂਕੀ।
ਅਨਿਕੈ ਠੌਰ ਪੋਥੀਆਂ ਮਾਹਿ।
ਬਾਣੀ ਰਹੀ ਦਸਮ ਗੁਰ ਵਾਹਿ।
ਬਲਕਿ ਇਕ ਬਿਰ ਸਿੰਘਨ ਬਖਯਾਤ।
ਗੁਰ ਢਿਗ ਬਿਨੈ ਕਰੀ ਇਮ ਭਾਂਤ।
ਹੇ ਸਤਿਗੁਰ ਜੋ ਤੁਮਰੀ ਬਾਨੀ।
ਚਹੀਏ ਇਕ ਠਾਂ ਬੀੜ ਬਨਾਨੀ।
ਆਦਿ ਗਰੰਥ ਸਾਹਿਬ ਸਮ ਗਰੰਥ।
ਇਹ ਭੀ ਬਨ ਹੈ ਮਾਨੇ ਪੰਥ।
ਇਹ ਸੁਣ ਦਸਮੇਂ ਗੁਰੂ ਉਚਾਰੀ।
ਗੁਰੂ ਅਰਜੁਨ ਬਡ ਭਏ ਉਪਕਾਰੀ।
ਤਿਨ ਕੀ ਨਹਿ ਬਰਾਬਰੀ ਚਹੀਏ।
ਨਾ ਹਮ ਕਰੈ, ਨਾ ਤੁਮ ਫਿਰ ਕਹੀਏ।
ਇਤਿਆਦਿਕ ਸੁਣ ਸਤਗੁਰ ਬੈਨ।
ਮੋਨ ਭਏ ਤਬ ਸਭ ਸਿੰਘ ਐਨ।(ਪੰਥ ਪ੍ਰਕਾਸ਼, ਨਿਵਾਸ 36, ਅੰਕ 19)

(ਅ) ਦਸਮ ਗਰੰਥ ਦੇ ਉਤਾਰੇ ਕਰਨ ਸਮੇਂ ਵੱਖ ਵੱਖ ਲਿਖਾਰੀ ਆਪਣੀ ਰੁਚੀ, ਸ਼ਰਧਾ ਤੇ ਧਾਰਮਿਕ ਭਾਵਨਾ ਅਨੁਸਾਰ ਦਸਮ ਗਰੰਥ ਦੀਆਂ ਪ੍ਰਚਲਿਤ ਰਚਨਾਵਾਂ ਵਿੱਚ ਆਪਣੇ ਵੱਲੋਂ ਹੋਰ ਰਚਨਾਵਾਂ ਜੋੜਦੇ ਰਹੇ ਹਨ। ਪਟਨੇ ਦੇ ਦੇਵੀ ਪੂਜਕ ਭਾਈ ਸੁਖਾ ਸਿੰਘ ਗਰੰਥੀ ਨੇ 'ਆਪਣੀ' ਬੀੜ ਬਣਾਉਣ ਸਮੇਂ ਦੇਵੀ ਪੂਜਾ ਸਿੱਧ ਕਰਨ ਲਈ ਅੰਕੜੇ ਅੱਗੇ ਪਿਛੇ ਕਰਨ ਦੇ ਨਾਲ ਨਾਲ ਮਹਾਂਕਾਲੀ ਦੇ ਇਕ ਉਪਾਸ਼ਕ ਕਵੀ ਦੀ ਰਚਨਾ ਵਿਚੋਂ ਵੀਹ ਦੀਰਘ ਤ੍ਰਿਭੰਗੀ ਛੰਦ ਲੈ ਕੇ ਦਸ਼ਮੇਸ਼-ਬਾਣੀ 'ਅਕਾਲ ਉਸਤਤਿ' ਵਿੱਚ ਸ਼ਾਮਲ ਕਰ ਦਿੱਤੇ ਸਨ, ਜਿਨ੍ਹਾਂ ਦੀ ਸਮੱਸਿਆ ਪੂਰਤੀ "ਜੈ ਜੈ ਹੋਸੀ ਮਹਿਖਾਸੁਰ ਮਰਦਨੁ ਰੰਮਕ ਪਰਦਨ ਛਤ੍ਰ ਛਿਥੇ" ਤੋਂ ਦੁਰਗਾ-ਭਵਾਨੀ ਦੀ ਮਹਿਮਾ ਪ੍ਰਤੱਖ ਦਿਸ ਰਹੀ ਹੈ :

ਸੁਖਾ ਸਿੰਘ ਗਰੰਥੀ ਔਰ। ਰਚੀ ਬੀੜ ਪਟਨੇ ਮੇਂ ਗੌਰ।
ਅਠਾਰਹ ਸੈ ਬੱਤੀ ਮਾਹਿ। ਰਖਿਉ ਸੁਖਮਨਾ ਛੱਕੇ ਵਾਹਿ।
ਅੰਕਪਲੀ ਲੌ ਅਨਿਕ ਪ੍ਰਸੰਗ। ਰਾਖੇ ਓਨ ਆਪਣੇ ਢੰਗ।
ਭੋਗ ਛਕਿਉਂ ਪਰ ਪਾਇਉ ਤਾਂਹਿ। ਤੀਨ ਬੀੜ ਹੋਈ ਬਿਧਿ ਯਾਹਿ।

*('ਪੰਥ ਪ੍ਰਕਾਸ਼' ਨਿਵਾਸ 6)*

ਭਾਈ ਸੁਖਾ ਸਿੰਘ ਦੇ ਸਪੁੱਤਰ ਭਾਈ ਚੜ੍ਹਤ ਸਿੰਘ ਨੇ ਤਾਂ ਦਸਮ ਪਾਤਸ਼ਾਹ ਦੀ ਲਿਖਤ ਵਰਗੇ ਅੱਖਰ ਲਿਖ ਕੇ ਆਪਣੀ ਬੀੜ ਵਿੱਚ ਪੰਜ ਪਤਰੇ ਹੋਰ ਵਾਧੂ ਲਿਖ ਕੇ ਪਾ ਦਿੱਤੇ। ਗਿਆਨੀ ਗਿਆਨ ਸਿੰਘ ਲਿਖਦੇ ਹਨ :

ਪੁਨਾ ਚੜ੍ਹਤ ਸਿੰਘ ਤਾਂ ਕੇ ਪੂਤ। ਅਖਰ ਦਸਮ ਗੁਰੂ ਸਮ ਸੂਤ।
ਕਰਕੇ ਪਾਂਚ ਪਤਰੇ ਔਰ। ਗੁਰ ਤਰਫੋਂ ਲਿਖ ਪਾਏ ਗ਼ੌਰ।
ਔਰ ਗਰੰਥ ਇਕ ਵੈਸਾ ਕੀਉ। ਸੋ ਬਾਵੇ ਹਾਕਮ ਸਿੰਘ ਲੀਓ।
ਸੋ ਗੁਰਦੁਆਰੇ ਮੋਤੀ ਬਾਗ। ਹੈ ਅਬ ਹਮਨੇ ਪਿਖਿਉ ਬਿਲਾਗ।
ਔਰੈਂ ਗਰੰਥ ਕਈ ਉਨ ਲਿਖੇ। ਅੱਖਰ ਗੁਰ ਸਮ ਹੈ ਹਮ ਪਿਖੇ।
ਦਸਖਤ ਦਸਮ ਗੁਰੂ ਕੇ ਕਹਿ ਕੈ। ਕੀਮਤ ਲਈ ਚੌਗਨੀ ਚਹਿ ਕੈ।

*(ਪੰਥ ਪ੍ਰਕਾਸ਼, ਨਿਵਾਸ 36)*

**(ੲ) 'ਗੁਰ ਪ੍ਰਤਾਪ ਸੂਰਜ' ਦਾ ਪ੍ਰਮਾਣ**

ਸੰਮਤ 1900 ਬਿਕਰਮੀ ਵਿੱਚ ਲਿਖੇ ਇਸ ਵੱਡੇ ਆਕਾਰ ਵਾਲੇ ਸਿੱਖ ਇਤਿਹਾਸਕ ਗ੍ਰੰਥ ਵਿਚੋਂ ਦਸਮ ਗਰੰਥ ਦੇ ਕਰਤ੍ਰਿਤਵ ਸੰਬੰਧੀ ਕੋਈ ਮਹੱਤਵਪੂਰਨ ਤੱਥ ਨਹੀਂ ਮਿਲਦਾ। ਹਾਂ, ਗੁਰੂ ਦਰਬਾਰ ਵਿੱਚ ਹੋਈਆਂ ਕੁਝ ਕੁ ਰਚਨਾਵਾਂ ਵੱਲ ਅਵੱਸ਼ ਸੰਕੇਤ ਹੋਇਆ ਹੈ; ਜਿਵੇਂ :—

(1) ਸੁਨਿ ਯਹਿ ਸਾਹਿਬ ਸਿੰਘ ਲਿਖਾਰੀ।
ਇਹ ਸਾਖੀ ਗੁਰ ਆਪ ਉਚਾਰੀ।
ਮੋਕਉ ਦੀਨੀ ਕਿਰਪਾ ਕਰਿ ਕੈ।
ਤੂੰ ਲਿਖ ਸਿਖਨਿ ਹੇਤ ਸੁਧਰਿ ਕੈ॥੩੫॥ *(ਰਿਤੁ 5/ਅੰਸ਼ 19)*

(2) ਸੋ ਹਮ ਪੰਥ ਹੇਤ ਕਰਿਵਾਵੈਂ।
ਪਠਹਿ ਆਪ ਸਭ ਹੂੰ ਸੁਣਾਵੈਂ॥
ਹੁਤੇ ਬਵੰਜਾ ਕਵਿ ਗੁਰ ਪਾਸ।
ਸਭਿ ਹੀ ਬਾਨੀ ਕਰਹਿ ਪ੍ਰਕਾਸ॥੪੭॥ *(ਰਿਤੁ 3/ਅੰਸ਼ 51)*

(3) ਸਤਿਗੁਰ ਸਭੀ ਇਕਤ੍ਰ ਕਰਵਾਵੈਂ।
ਪਤ੍ਰੇ ਦੀਰਘ ਪਰ ਲਿਖਵਾਵੈਂ।
ਨਾਮ ਗਰੰਥ ਕੋ ਵਿਦਿਆ ਸਾਗਰ।
ਰਾਖਨ ਕੀਨੋ ਸ੍ਰੀ ਪ੍ਰਭੁ ਨਾਗਰ॥੪੮॥ *(ਰਿਤੁ 3/ਅੰਸ਼ 51)*

ਉਕਤ ਪੰਕਤੀਆਂ ਤੋਂ ਹੇਠ ਲਿਖੇ ਅਰਥ ਨਿਕਲਦੇ ਹਨ :

1. ਸਾਹਿਬ ਸਿੰਘ ਨਾਂ ਦਾ ਇਕ ਲਿਖਾਰੀ ਗੁਰੂ ਜੀ ਦੇ ਦਰਬਾਰ ਵਿੱਚ ਸੀ; ਜਿਸ ਨੂੰ ਗੁਰੂ ਜੀ ਸਾਖੀਆਂ ਸੁਣਾਇਆ ਕਰਦੇ ਸਨ ਅਤੇ ਉਹ ਆਪਣੀ ਸਮਰੱਥਾ ਅਨੁਸਾਰ ਸੁਧਾਰ ਕੇ ਉਹਨਾਂ ਨੂੰ ਲਿਖਦਾ ਸੀ।

2. ਗੁਰੂ ਜੀ ਇਸ ਬਾਣੀ ਨੂੰ ਪੰਥ ਲਈ ਤਿਆਰ ਕਰਵਾਂਦੇ ਸਨ। ਉਸ ਨੂੰ ਆਪ ਪੜ੍ਹਦੇ ਤੇ ਦੂਜਿਆਂ ਨੂੰ ਸੁਣਵਾਂਦੇ ਸਨ।

3. ਗੁਰੂ ਜੀ ਦੇ ਦਰਬਾਰ ਵਿੱਚ 52 ਕਵੀ ਸਨ ਜੋ ਆਪਣੀਆਂ ਕ੍ਰਿਤੀਆਂ ਦੀ ਰਚਨਾ ਕਰਕੇ ਗੁਰੂ ਜੀ ਨੂੰ ਭੇਟਾ ਕਰਦੇ ਸਨ ਅਤੇ ਗੁਰੂ ਜੀ ਉਹਨਾਂ ਨੂੰ ਦੀਰਘ ਪੱਤਰੇ ਤੇ ਲਿਖਵਾਂਦੇ ਸਨ। ਇਸ ਗਰੰਥ ਦਾ ਨਾਂ 'ਵਿਦਿਆ ਸਾਗਰ' ਸੀ।

(ਸ) **ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼** ਗਰੰਥ ਦੇ ਲੇਖਕ ਬਾਬਾ ਸੁਮੇਰ ਸਿੰਘ ਜੀ ਨੇ ਸਾਖੀ 104 ਵਿੱਚ 'ਸ਼ਿਆਮ' ਅਤੇ 'ਰਾਮ' ਨੂੰ ਗੁਰੂ ਜੀ ਦਾ ਦਰਬਾਰੀ ਕਵੀ ਮੰਨਿਆ ਹੈ :

**ਰਾਮ ਸਯਾਮ ਸਤਿਗੁਰੁ ਕੇ ਪਯਾਰੇ।**
**ਅੰਤ ਰੰਗ ਸਭ ਗੁਨ ਨਿਰਧਾਰੇ॥੬॥** *(ਪੰਨਾ 338)*

(ਹ) **ਰਾਮ ਕਵੀ ਦੀ ਵਾਕਫੀ** : ਕਵੀ ਸੀਤਾ ਰਾਮ ਰਚਿਤ 'ਖੈਰੁਲ ਤਜਾਰਬ' (ਕਵੀ ਤਰੰਗ) ਨਾਮਕ 359 ਪੱਤਰਾਂ ਦੀ ਇਕ ਹੱਥ ਲਿਖਿਤ ਪੋਥੀ ਮਹਾਰਾਜਾ ਪਟਿਆਲਾ ਦੇ ਨਿਜੀ ਪੁਸਤਕਾਲਯ ਵਿੱਚ ਸੁਰੱਖਿਅਤ ਹੈ। ਇਸ ਪੋਥੀ ਦਾ ਪਾਠ ਇੰਜ ਸ਼ੁਰੂ ਹੁੰਦਾ ਹੈ :

**ਮਾਰਗ ਸਿਰ ਤ੍ਰਿਤੀਆ ਅਸਿਤ, ਸੋਮ ਦਿਵਸ ਸੁਭ ਵਾਰ।**
**ਸੰਮਤ ਸਤਰਹ ਸੈਸ ਮੈ, ਅਵਰ ਸਾਠ ਨਿਰਵਾਰ॥੨॥**
**ਦੇਖੀ ਤਿਬ ਸਹਾਬ ਦੀ, ਉਪਜਯੋ ਮਨ ਅਨੰਦ।**
**ਅਰਥ ਫਾਰਸੀ ਕਠਿਨ ਹੈ, ਸੁਗਮ ਬਤਾਏ ਛੰਦ॥੩॥**
**ਬ੍ਰਾਹਮਣ ਤਿਖੇ ਬੰਸ ਮੈ, ਕੇਸਵ-ਸੁਤ 'ਕਵਿ ਰਾਮ'।**
**ਰੋਪੜ ਮੈਂ ਭਾਖਾ ਕਰੀ, ਕਵਿ ਤਰੰਗ ਧਰਿ ਨਾਮ॥੪॥**
**ਰਾਮ ਕਵੀ ਭਾਖਾ ਕਰੀ ਤਰਕਿ ਨ ਕਰੀਅਹੁ ਕੋਇ।**
**ਜਿਉ ਦੀਪਕ ਤੇ ਦੀਪ ਹੈ, ਘਟਿ ਉਦੋਯ ਨ ਹੋਇ॥੫॥**

ਇਹਨਾਂ ਪੰਕਤੀਆਂ ਦੇ ਪ੍ਰਕਾਸ਼ ਵਿੱਚ ਹੇਠ ਲਿਖੇ ਤੱਥ ਵਿਚਾਰ ਯੋਗ ਹਨ :

(1) ਰੋਪੜ ਨਗਰ, ਜਿਥੇ ਕਵੀ ਰਾਮ ਨੇ 'ਕਵੀ ਤਰੰਗ' ਦੀ ਰਚਨਾ ਕੀਤੀ ਸੀ; ਅਨੰਦਪੁਰ ਤੋਂ ਕੇਵਲ 19 ਮੀਲ ਦੂਰ ਹੈ।

(2) 'ਕਵਿ ਤਰੰਗ' ਦਾ ਰਚਨਹਾਰ ਕਵੀ 'ਰਾਮ' ਦਸਮ ਗੁਰੂ ਦਾ ਸਮਕਾਲੀ ਸੀ। ਦਸਵੇਂ ਗੁਰੂ ਸੰਮਤ 1765 ਵਿੱਚ ਜੋਤੀ ਜੋਤ ਸਮਾਏ ਸਨ ਅਤੇ ਵਿਚਾਰਾਧੀਨ ਕ੍ਰਿਤੀ ਸੰਮਤ 1760 ਵਿੱਚ ਪੂਰੀ ਹੋਈ ਸੀ।

(3) 'ਕਵਿ ਤਰੰਗ' ਦਾ ਕਵੀ ਆਪਣੀ ਕਵਿਤਾ ਵਿੱਚ 'ਕਵਿ ਰਾਮ' ਜਾਂ 'ਰਾਮ ਕਵਿ' ਛਾਪ ਵਰਤਦਾ ਹੈ। ਦਸਮ ਗਰੰਥ ਦੀਆਂ 'ਕ੍ਰਿਸ਼ਨਾਵਤਾਰ',

'ਚਰਿਤ੍ਰੋਪਾਖਿਆਨ' ਆਦਿ ਰਚਨਾਵਾਂ ਵਿੱਚ ਵੀ ਇਨ੍ਹਾਂ ਹੀ ਲੀਹਾਂ ਤੇ 'ਰਾਮ' ਕਵੀ-ਛਾਪ ਵਰਤੀ ਹੋਈ ਮਿਲਦੀ ਹੈ।

ਸਾਰਾਂਸ਼ ਇਹ ਕਿ ਸ਼ਾਇਦ ਦਸਮ ਗੁਰੂ ਦਰਬਾਰੀ ਕਵੀ 'ਰਾਮ' ਅਤੇ 'ਕਵਿ ਤਰੰਗ' ਦਾ ਰਚਨਹਾਰ 'ਸ੍ਰੇਸਵਸੁਤ ਕਵੀ ਰਾਮ' ਇਕੋ ਹੀ ਵਿਅਕਤੀ ਹੋਣ।

*(ਦਸਮ ਗ੍ਰੰਥ ਦਾ ਕਰਤ੍ਰਿਤਵ, ਪੰਨਾ 173-74)*

## *6. ਦਸਮ ਗਰੰਥ ਦੀਆਂ ਰਚਨਾਵਾਂ ਵਿਚ ਪ੍ਰਗਟਾਈ ਇਸ਼ਟ ਭਾਵਨਾ :*

1. ਜਾਪੁ, ਸਵੈਯੇ ੩੩, ਸ਼ਬਦ ਹਜ਼ਾਰੇ ਅਤੇ ਜ਼ਫ਼ਰਨਾਮਾ ਵਿੱਚ ਸਿੱਖ ਸਿਧਾਂਤਾਂ ਨਿਰਗੁਣੀ ਭਾਵਨਾ ਜਾਂ ਦਸਮ ਗੁਰੂ ਦੀ ਇਸ਼ਟ ਬੁਧੀ ਦੇ ਵਿਰੁੱਧ ਕੋਈ ਅੰਸ਼ ਨਹੀਂ ਹੈ। 'ਗਿਆਨ ਪ੍ਰਬੋਧ' ਵਿੱਚ ਭੀ ਕੋਈ ਅਜਿਹਾ ਪ੍ਰਤੱਖ ਵਿਰੋਧ ਨਹੀਂ ਮਿਲਦਾ। 'ਅਕਾਲ ਉਸਤਤਿ' ਵਿੱਚ 20 ਦੀਰਘ ਤ੍ਰਿਭੰਗੀ ਛੰਦ (211-230) ਦੇਵੀ ਦੀ ਪੂਜਾ ਨਾਲ ਸੰਬੰਧਤ ਹੋਣ ਕਾਰਨ ਗੁਰੂ ਗੋਬਿੰਦ ਸਿੰਘ ਜੀ ਦੀ ਭਾਵਨਾ ਨਾਲ ਮੇਲ ਖਾਂਦੇ ਪ੍ਰਤੀਤ ਨਹੀਂ ਹੁੰਦੇ, ਉਦਾਹਰਣ ਵਜੋਂ—

**ਦੁਰਜਨ ਦਲ ਦੰਡਣ, ਅਸੁਰ ਬਿਹੰਡਣ, ਦੁਸਟ ਨਿਕੰਦਣ ਆਦਿ ਬ੍ਰਿਤੇ।**
**ਚਛਰਾਸੁਰ ਮਾਰਣ, ਪਤਤ ਉਧਾਰਣ, ਨਰਕ ਨਿਵਾਰਣ ਗੂੜ ਗਤੇ।**
**ਅਛੈ ਅਖੰਡੇ ਤੇਜ ਪ੍ਰਚੰਡੇ, ਖੰਡ ਉਦੰਡੇ, ਅਲਖ ਮਤੇ।**
**ਜੈ ਜੈ ਹੋਸੀ ਮਹਖਾਸੁਰ ਮਰਦਨ, ਰੰਮਕ ਪਰਦਨ ਛਤ੍ਰ ਛਿਤੇ॥੨੧੧॥**

*(ਦਸਮ ਗਰੰਥ, ਪੰਨਾ 30-31)*

2. **'ਸ਼ਸਤ੍ਰ ਨਾਮ ਮਾਲਾ'** ਵਿੱਚ ਕਵੀ ਨੇ ਸ਼ਸਤ੍ਰਾਂ ਦਾ ਵਰਣਨ ਕਰਨ ਤੋਂ ਪਹਿਲਾਂ 'ਭਗਉਤੀ' ਦੀ ਉਸਤਤ ਵਿੱਚ ਇਕ ਪੂਰਾ ਅਧਿਆਇ (27 ਛੰਦਾਂ ਦਾ) ਲਿਖਿਆ ਹੈ। ਅਰੰਭ ਵਿੱਚ 'ਸ੍ਰੀ ਭਗਉਤੀ ਜੀ ਸਹਾਇ' ਉਕਤੀ ਆਈ ਹੈ ਅਤੇ ਅਧਿਆਇ-ਅੰਤ ਤੇ ਹੇਠ ਲਿਖੀ ਪੁਸ਼ਪਿਕਾ ਦਿੱਤੀ ਹੈ—"ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ ਪ੍ਰਿਥਮ ਧਿਆਇ ਸਮਾਪਤ ਮਸਤੁ ਸੁਭ ਮਸਤੁ।"

ਇਨ੍ਹਾਂ ਤੱਥਾਂ ਤੋਂ ਇਹ ਆਭਾਸ ਹੁੰਦਾ ਹੈ ਕਿ ਪ੍ਰਸਤੁਤ ਰਚਨਾ ਕਵੀ 'ਭਗਉਤੀ' ਦੇਵੀ ਦੇ ਪ੍ਰਤਿ ਇਸ਼ਟ-ਬੁੱਧੀ ਰਖਦਾ ਹੈ ਅਤੇ ਯੁਧ ਵਿੱਚ ਵੈਰੀ ਨੂੰ ਨਾਸ ਕਰਨ ਵਾਲੀ ਮੂਲ ਸ਼ਕਤੀ ਦੇਵੀ ਹੀ ਹੈ, ਸ਼ਸਤ੍ਰ-ਪ੍ਰਯੋਗ ਤਾਂ ਦੇਵੀ ਦੀ ਕ੍ਰਿਪਾ ਦਾ ਅਨੁਗਾਮੀ ਮਾਤ੍ਰ ਹੈ, ਜਿਵੇਂ—

**ਤੁਮ ਬੈਰਣ ਪ੍ਰਥਮੇ ਹਨੋ, ਬਹੁਰੋ ਬਜੇ ਕ੍ਰਿਪਾਣ॥੨੧॥** *(ਪੰਨਾ 718)*

ਇਸ ਟੂਕ ਤੋਂ 'ਭਗਉਤੀ' ਸ਼ਬਦ ਨੂੰ ਤਲਵਾਰ; ਖੜਗ, ਕ੍ਰਿਪਾਣ ਦਾ ਪ੍ਰਯਾਯ ਮੰਨਣ ਵਾਲੇ 'ਸਕੂਲ' ਦਾ ਭੀ ਖੰਡਨ ਹੁੰਦਾ ਹੈ, ਕਿਉਂਕਿ ਵੈਰੀਆਂ ਦਾ ਪਹਿਲਾਂ ਹਨਨ (ਬਧ) ਕਰਨ ਵਾਲੀ ਸ਼ਕਤੀ ਕ੍ਰਿਪਾਨ ਤੋਂ ਪ੍ਰਮੁਖ, ਅਗ੍ਰਿਮ ਅਤੇ ਭਿੰਨ ਹੈ।" *(ਪੰਨਾ 176-77)*

ਪੌਰਾਣਿਕ ਰਚਨਾਵਾਂ : ਪੌਰਾਣਿਕ ਰਚਨਾਵਾਂ—ਚੰਡੀ ਚਰਿਤ੍ਰ ੧, ਚੰਡੀ ਚਰਿਤ੍ਰ ੨, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰਾਵਤਾਰ ਅਤੇ 'ਚਰਿਤ੍ਰੋਪਾਖਿਆਨ'—ਵਿੱਚ ਇਸ਼ਟ ਭਾਵਨਾ ਸੰਬੰਧੀ ਭ੍ਰਾਂਤੀ-ਪੂਰਣ ਕਥਨ ਮਿਲਦੇ ਹਨ। ਇਹ ਭ੍ਰਾਂਤੀਆਂ 'ਮਹਾਂਕਾਲ' ਅਤੇ 'ਕਾਲੀ' ਦੇ ਨਾਵਾਂ ਸੰਬੰਧੀ ਹਨ।

*(ਪੰਨਾ 177)*

## *7. ਅਸ਼ਲੀਲ ਸ਼ਬਦਾਵਲੀ ਦੀ ਵਰਤੋਂ*

ਡਾ: ਰਤਨ ਸਿੰਘ ਜੱਗੀ ਆਪਣੀ ਪੁਸਤਕ ਦੇ ਪੰਨਾ 186-88 ਤੇ ਲਿਖਦੇ ਹਨ :

"ਪੰਜ ਮਕਾਰ ਤੰਤ੍ਰ ਦੇ ਪ੍ਰਾਣ-ਰੂਪ ਹਨ। ਪੰਜ ਮਕਾਰ ਤੋਂ ਬਿਨਾਂ ਤਾਂਤ੍ਰਿਕ ਨੂੰ ਕਿਸੇ ਵੀ ਕਾਰਜ ਦਾ ਅਧਿਕਾਰ ਨਹੀਂ ਹੈ।" [ਹਿੰਦੂਤ੍ਵ, ਰਾਮ ਦਾਸ ਗੌੜ, ਪੰਨਾ 493]... ਤੰਤ੍ਰਾਂ ਵਿੱਚ ਕੋਈ ਵੀ ਅਜਿਹਾ ਸ਼ਬਦ ਨਹੀਂ ਜਿਸ ਦੇ ਬੋਲਣ ਵਿੱਚ ਸੰਕੋਚ ਕੀਤਾ ਜਾ ਸਕੇ। ਘਿਰਨਾ ਜਾਂ ਸੰਕੋਚ ਕਰਨ ਵਾਲਿਆਂ ਨੂੰ ਪਾਸ਼-ਗ੍ਰਸਤ ਪਸ਼ੂ ਆਖਿਆ ਜਾਂਦਾ ਹੈ। ਤੰਤ੍ਰਾਂ ਵਿੱਚ...'ਮਹਾਕਾਲ' ਅਤੇ 'ਮਹਾਕਾਲੀ' ਦੇ ਉਲਟੇ ਆਸਨਾਂ ਦਾ ਵੀ ਜ਼ਿਕਰ ਹੈ। 'ਕਾਲੀ ਤੰਤਰ' ਅਨੁਸਾਰ ਤਾਂ "ਦੇਵੀ ਜ਼ਿਆਦਾਤਰ ਆਪਣੇ ਪਤੀ ਨਾਲ ਸੰਭੋਗ ਵਿੱਚ ਰਤ ਰਹਿੰਦੀ ਹੈ ਅਤੇ ਇਸ ਸੰਭੋਗ ਵਿੱਚ ਉਸ ਨੂੰ ਸਭ ਤੋਂ ਜ਼ਿਆਦਾ ਪ੍ਰਸੰਨਤਾ ਹੁੰਦੀ ਹੈ।" [ਸ਼ੈਵਮੱਤ (ਯਦੂਵੰਸ਼ੀ) ਪੰਨਾ 121]

ਪੌਰਾਣਿਕ ਕ੍ਰਿਤੀਆਂ ਵਿਚੋਂ 'ਚਰਿਤ੍ਰੋ ਪਾਖਿਆਨ' ਤਾਂ ਮੈਥੁਨੀ ਆਸਨਾਂ, ਚੁੰਬਨਾਂ ਅਤੇ ਗਲਵਕੜੀਆਂ ਦਾ ਵਿਵਰਣ ਮਾਤ੍ਰ ਹੈ। ਅਲਿੰਗਨ ਅਤੇ ਚੁੰਬਨ ਦੇ ਉਲੇਖ ਤੋਂ ਸ਼ਾਇਦ ਹੀ ਕੋਈ ਚਰਿਤ੍ਰ-ਪ੍ਰਸੰਗ ਬਚਿਆ ਹੋਵੇ। ਕਾਮ, ਭੋਗ ਤੇ ਵਿਲਾਸ ਲਈ ਇਸਤ੍ਰੀਆਂ ਤੋਂ ਨੀਚ ਅਤੇ ਘ੍ਰਿਣਿਤ ਕੰਮ ਕਰਵਾਏ ਗਏ ਹਨ। ਅਜਿਹੀਆਂ ਕਥਾਵਾਂ ਵਿੱਚ ਗੁਪਤ ਅੰਗਾਂ ਦਾ ਵੀ ਨਿਰਸੰਕੋਚ ਭਾਵ ਨਾਲ ਵਰਣਨ ਹੋਇਆ ਹੈ। ਜਿਵੇਂ :

(1) ਭਗ ਮੋ ਲਿੰਗ ਦਿਯੋ ਰਾਜਾ ਜਬ।
ਰੁਚਿ ਉਪਜੀ ਤਰਨੀ ਕੇ ਜਿਯ ਤਬ।
ਲਪਟਿ ਲਪਟਿ ਆਸਨ ਤਰ ਗਈ।
ਚੁੰਬਨ ਕਰਤ ਭੂਪ ਕੇ ਭਈ॥੨੫॥
ਗਹਿ ਗਹਿ ਤਿਹ ਕੋ ਗਰੇ ਲਗਾਵਾ।
ਆਸਨ ਸੌ ਆਸਨਹਿ ਛੁਹਾਵਾ।
ਅਧਰਨ ਸੌ ਦੋਊ ਅਧਰ ਲਗਾਈ।
ਦੁਹੂੰ ਕੁਚਨ ਸੌ ਕੁਚਨ ਮਿਲਾਈ॥੨੬॥ *(ਦਸਮ ਗ੍ਰੰਥ, ਪੰਨਾ 1358)*

(2) ਕੈ ਜੜ ਪ੍ਰਾਨਨ ਕੀ ਆਸਾ ਤਜੁ।
ਕੈ ਰੁਚਿ ਮਾਨਿ ਆਉ ਮੁਹਿ ਕੌ ਭਜੁ।
ਕੈ ਤੁਹਿ ਕਾਟਿ ਕਰੈ ਸਤ ਖੰਡਾ।
ਦੈ ਕੈ ਮੋਰਿ ਭਗ ਬਿਖੈ ਲੰਡਾ॥੧੧॥ *(ਦਸਮ ਗ੍ਰੰਥ, ਪੰਨਾ 1267)*

ਇਸ਼ਟ ਦੇਵ ਪ੍ਰਤੀ ਸ਼ਰਧਾਯੁਕਤ ਉਕਤੀਆਂ ਵਿੱਚ ਭੀ ਗੁਪਤ ਅੰਗਾਂ ਦੇ ਨਾਵਾਂ ਦਾ ਜ਼ਿਕਰ ਮਿਲ ਜਾਂਦਾ ਹੈ। ਇਹ ਭੀ ਤਾਂਤ੍ਰਿਤ ਪ੍ਰਭਾਵ ਹੈ, ਜਿਵੇਂ :—

ਪ੍ਰੀਤ ਕਰੇ ਪ੍ਰਭੁ ਪਾਇਤ ਹੈ
ਕਿਰਪਾਲ ਨ ਭੀਜਤ ਲਾਂਡ ਕਟਾਏ॥੧੦੦॥ *(ਦਸਮ ਗ੍ਰੰਥ, ਪੰਨਾ 46)*

ਡਾ. ਜੱਗੀ ਆਪਣੀ ਪੁਸਤਕ ਦੇ ਪੰਨਾ 75 ਤੇ ਇੰਝ ਲਿਖਦੇ ਹਨ :

(ੳ) ਕਬਿਯੋਬਾਚ

ਅੜਿੱਲ : ਕਾਮਾਤੁਰ ਹ੍ਵੈ ਜੁ ਤ੍ਰਿਯ ਪੁਰਖ ਪ੍ਰਤਿ ਆਵਈ॥
ਘੋਰ ਨਰਕ ਮਹਿੰ ਮਰੈ ਜੁ ਤਾਹਿੰ ਨ ਰਾਵਈ॥੨੦॥
*(ਦਸਮ ਗ੍ਰੰਥ, ਪੰਨਾ 1158, ਚਰਿਤ੍ਰ 244)*

(ਅ) ਕਬਿਯੋਬਾਚ

ਦੋਹਰਾ : ਕਾਮਾਤੁਰ ਹ੍ਵੈ ਜੋ ਤਰਨਿ, ਮੁਹਿ ਭਜਿ ਕਹੈ ਬਨਾਇ॥
ਤਾਹਿ ਭਜੈ ਜੋ ਨਾਹਿ ਜਨ, ਨਰਕ ਪਰੈ ਪੁਨਿ ਜਾਇ॥੨੨॥
*(ਦਸਮ ਗ੍ਰੰਥ, ਪੰਨਾ 1159, ਚਰਿਤ੍ਰ 244)*

## *8. ਸ਼ਰਾਬ ਅਤੇ ਹੋਰ ਨਸ਼ਿਆਂ ਦਾ ਸੇਵਨ :*

ਮਦ (ਸ਼ਰਾਬ) ਵੀ ਤਾਂਤ੍ਰਿਕਾਂ ਦੇ ਪੰਜਾਂ ਮਕਾਰਾਂ ਵਿਚੋਂ ਇਕ ਹੈ। ਕਾਲੀ ਅਤੇ ਤਾਰਾ ਦਾ ਮੰਤ੍ਰ ਗ੍ਰਹਿਣ ਕਰਕੇ ਜੋ ਸ਼ਰਾਬ ਨਹੀਂ ਪੀਂਦਾ, ਉਹ 'ਕਲਿਜੁਗ' ਵਿੱਚ ਪਤਿਤ ਹੁੰਦਾ ਹੈ। ਤਾਂਤ੍ਰਕ ਜਪ, ਹੋਮ ਆਦਿ ਕਾਰਜਾਂ ਵਿੱਚ ਅਨਾਧਿਕਾਰੀ ਹੁੰਦਾ ਹੈ। ਅਤੇ ਉਹ ਵਿਅਕਤੀ ਅਬ੍ਰਾਹਮਣ ਅਤੇ ਹਸਤੀ-ਮੂਰਖ ਅਖਵਾਉਂਦਾ ਹੈ। ਉਸ ਵਿਅਕਤੀ ਦਾ ਪਿਤਰੀ-ਤਰਪਨ ਕੁੱਤੇ ਦੇ ਮੂਤਰ ਦੇ ਸਮਾਨ ਹੈ। ਜੋ ਵਿਅਕਤੀ ਕਾਲੀ ਅਤੇ ਤਾਰਾ ਦਾ ਮੰਤ੍ਰ ਪ੍ਰਾਪਤ ਕਰਕੇ ਵੀਰ-ਆਚਾਰ ਨਹੀਂ ਕਰਦਾ; ਉਹ ਸ਼ੂਦਰਤਾ ਨੂੰ ਪ੍ਰਾਪਤ ਹੁੰਦਾ ਹੈ। ਸੁਰਾ (ਸ਼ਰਾਬ) ਸਾਰਿਆਂ ਕਾਰਜਾਂ ਵਿੱਚ ਯੁਕਤ ਹੈ, ਅਤੇ ਪ੍ਰਿਥਵੀ ਉਤੇ ਇਹੀ ਇਕ ਮਾਤ੍ਰ ਮੁਕਤੀ ਦੇਣ ਵਾਲੀ ਹੈ।"

*[ਹਿੰਦੂਤ੍ਵ (ਰਾਮਦਾਸ ਗੌੜ) ਪੰਨਾ 493]*

'ਦਸਮ ਗਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਵਿੱਚ ਉਪਰੋਕਤ ਵਿਚਾਰ-ਪ੍ਰਣਾਲੀ ਅਨੁਸਾਰ ਮਦਿਰਾ ਅਤੇ ਹੋਰਨਾਂ ਨਸ਼ਿਆਂ ਪ੍ਰਤਿ ਆਦਰ ਦੀ ਭਾਵਨਾ ਪ੍ਰਗਟ ਕੀਤੀ ਗਈ ਹੈ। ਇਸ ਸੰਬੰਧ ਵਿੱਚ ਕੁਝ ਉਦਾਹਰਣ ਕਾਫ਼ੀ ਹੋਣਗੇ :

(1) ਜਰਾਸਿੰਧ ਨੂੰ ਪਰਾਜਿਤ ਕਰਕੇ ਜਦ ਕ੍ਰਿਸ਼ਨ ਮੁੜਦੇ ਹਨ ਤਾਂ ਉਗਰਸੈਨ ਉਨ੍ਹਾਂ ਦਾ ਸਵਾਗਤ ਮਦਿਰਾ ਨਾਲ ਕਰਦਾ ਹੈ ਅਤੇ ਕ੍ਰਿਸ਼ਨ ਉਸ ਨੂੰ ਪ੍ਰਾਪਤ ਕਰਕੇ ਅਤਿ ਸੁਖ ਦਾ ਅਨੁਭਵ ਕਰਦੇ ਹਨ :

**ਆਦਰ ਸੋ ਕਬਿ ਸਯਾਮ ਭਨੈ, ਨ੍ਰਿਪ ਲੈ ਸੁ ਸਿੰਘਾਸਨ ਤੀਰ ਬੈਠਾਯੋ।**
**ਬਾਰਨੀ ਲੈ ਰਸੁ ਆਗੇ ਧਰਯੋ, ਤਿਹ ਪੇਖਿ ਕੈ ਸਯਾਮ ਮਹਾ ਸੁਖ ਪਾਯੋ।**

*(ਦਸਮ ਗ੍ਰੰਥ, ਪੰਨਾ 494)*

(2) ਰੁਕਮਨੀ ਨਾਲ ਵਿਆਹ ਤੋਂ ਬਾਅਦ ਕ੍ਰਿਸ਼ਨ ਸ਼ਰਾਬ ਨਾਲ ਮਸਤ ਚਿਤਰੇ ਗਏ ਹਨ :

**ਬਾਰਨੀ ਕੇ ਰਸ ਸੰਗ ਛਕੇ ਜਹ, ਬੈਠੇ ਹੈਂ ਕ੍ਰਿਸਨ ਹੁਲਾਸ ਬਢੇ ਕੈ।**

*(ਦਸਮ ਗ੍ਰੰਥ, ਪੰਨਾ 509)*

(3) ਕ੍ਰਿਸ਼ਨ ਅਵਧੇਸ਼ ਕੁਮਾਰੀ ਨੂੰ ਸੁਅੰਬਰ ਵਿਚੋਂ ਜਿੱਤ ਕੇ ਲਿਆਉਂਦੇ ਹਨ ਅਤੇ ਅਰਜੁਨ ਨਾਲ ਭੋਜਨ ਕਰਨ ਵੇਲੇ ਸ਼ਰਾਬਾਂ ਅਤੇ ਹੋਰ ਨਸ਼ਿਆਂ ਦਾ ਸੇਵਨ ਕਰਦੇ ਅਤੇ ਉਨ੍ਹਾਂ ਦੀ ਮਹਿਮਾ ਗਾਉਂਦੇ ਹਨ :

**ਤਿਨ ਕੌ ਬਹੁ ਦੈ ਸੰਗਿ ਪਾਰਥ ਲੈ**
**ਹਰਿ ਭੋਜਨ ਕੀ ਭੂਅ ਮੈ ਪਗ ਧਾਰਯੋ।**
**ਪੋਸਤ, ਭਾਂਗ, ਅਫੀਮ ਮੰਗਾਇ**
**ਪੀਯੋ ਮਦ ਸੋਕ ਬਿਦਾ ਕਰਿ ਡਾਰਯੋ।**
**ਮੱਤਿ ਹੋ ਚਾਰੋ ਈ ਕੇਫਨ ਸੋ**
**ਸੁਤ ਇੰਦ੍ਰ ਕੇ ਸੈ ਇਮ ਸਯਾਮ ਉਚਾਰਯੋ।**
**ਕਾਮ ਕੀਯੋ ਬ੍ਰਹਮਾ ਘਟਿ**
**ਕਿਉ ਮਦਰਾ ਕੋ ਨ ਆਠਵੋ ਸਿੰਧ ਸਵਾਰਯੋ ॥ 2115 ॥**

*(ਦਸਮ ਗ੍ਰੰਥ, ਪੰਨਾ 522)*

(4) 'ਮਹਾਂਕਾਲ' ਅਤੇ 'ਕਾਲੀ' ਨੂੰ ਵੀ ਸ਼ਰਾਬ ਨਾਲ ਮਸਤ ਚਿਤਰਿਆ ਗਿਆ ਹੈ:

**ਮਹਾਕਾਲ : ਮਦ ਮਤ ਕ੍ਰਿਪਾਣ ਕਰਾਲ ਧਰੰ॥** *(ਦ. ਗ. ਪੰਨਾ 42)*

**ਕਾਲੀ : ਮਤ ਭਈ ਮਦਰਾ ਭਏ ਬਕਤ ਅਟਪਟੇ ਬੈਨ॥***(ਦ. ਗ. ਪੰਨਾ 812)*

**ਨੋਟ :** ਯਾਦ ਰਹੇ 'ਮਦਿਰਾ' ਅਤੇ ਹੋਰ ਨਸ਼ੇ ਸੇਵਨ ਕਰਨ ਦੀਆਂ ਇਨ੍ਹਾਂ ਸਾਰੀਆਂ ਘਟਨਾਵਾਂ ਦਾ 'ਕ੍ਰਿਸ਼ਨਾਵਤਾਰ' ਦੇ ਮੂਲ-ਆਧਾਰ ਗਰੰਥ ਸ੍ਰੀਮਦਭਗਵਤ ਪੁਰਾਣ ਵਿੱਚ ਇਕ ਦਮ ਅਭਾਵ ਹੈ।

## ਅੰਤਮ ਬੇਨਤੀ

ਅਸੀਂ ਪਾਠਕਾਂ ਨੂੰ ਦਸਮ ਗਰੰਥ ਬਾਰੇ ਸੰਖੇਪ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ ਅਤੇ ਚਾਹੁੰਦੇ ਹਾਂ ਕਿ ਪਾਠਕ-ਜਨ ਕੋਈ ਵੀ ਨਿਰਣਾ ਕਰਨ ਸਮੇਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਨੂੰ ਹੀ ਪਰਖ ਦਾ ਆਧਾਰ ਬਣਾਉਣ।

ਲੋੜ ਇਸ ਗੱਲ ਦੀ ਹੈ ਕਿ ਸਿੱਖਾਂ ਦੀ ਕੇਂਦਰੀ ਜਥੇਬੰਦੀ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦਸਮ ਗਰੰਥ ਦੀ ਖੋਜ ਬਾਰੇ ਵਿਦਵਾਨਾਂ ਦੀ ਕਮੇਟੀ ਬਣਾਵੇ, ਜਿਸ ਦੇ ਕੱਢੇ ਹੋਏ ਸਿਟਿਆਂ ਨੂੰ ਪੰਥਕ ਪ੍ਰਵਾਨਗੀ ਦੇਣ ਦੇ ਮਗਰੋਂ ਸਾਰੇ ਪੰਥ ਉਪਰ ਲਾਗੂ ਕੀਤਾ ਜਾਵੇ। ਹੁਣ ਇਸ ਗੱਲ ਦੀ ਲੋੜ ਵਧੇਰੇ ਹੋ ਗਈ ਹੈ ਕਿਉਂਕਿ ਕਈ ਸਿੱਖਾਂ ਦੇ ਵਿਰੋਧੀ, ਦਸਮ ਗਰੰਥ ਦੀਆਂ ਬਾਣੀਆਂ ਨੂੰ ਆਧਾਰ ਬਣਾ ਕੇ ਦਸਮ ਪਾਤਸ਼ਾਹ ਨੂੰ ਅਵਤਾਰਾਂ ਤੇ ਦੇਵੀਆਂ ਦਾ ਪੂਜਕ ਸਿੱਧ ਕਰਨ ਲਗ ਪਏ ਹਨ। ਕਈ ਅਖਬਾਰਾਂ ਵਿੱਚ 'ਤ੍ਰਿਯਾ ਚਰਿਤ੍ਰ' ਅਨੁਵਾਦ ਹੋ ਕੇ ਛਪਣ ਲਗ ਪਏ ਹਨ।

ਖਾਲਸਾ ਪੰਥ ਨੂੰ ਚਾਹੀਦਾ ਹੈ ਕਿ ਇਸ ਤੋਂ ਪਹਿਲਾਂ ਕਿ ਲੋਕੀਂ ਦਸਮ ਗਰੰਥ ਦੀ 'ਬਾਣੀ' ਨੂੰ ਧਿਆਨ ਵਿੱਚ ਰੱਖ ਕੇ ਦਸਮ ਪਾਤਸ਼ਾਹ ਬਾਰੇ ਕੁਝ ਗਲਤ ਬਿਆਨੀਆਂ ਕਰਨ, ਸਮੁੱਚਾ ਪੰਥ ਇਸ ਗਰੰਥ ਦੀਆਂ ਰਚਨਾਵਾਂ ਬਾਰੇ ਪੱਕਾ ਨਿਰਣਾ ਕਰ ਚੁਕਾ ਹੋਵੇ।



# *ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਵਲੋਂ ਚਲਾਏ ਜਾ ਰਹੇ ਧਰਮ ਪ੍ਰਚਾਰ ਪ੍ਰਾਜੈਕਟ*

***(ੳ) ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ :*** ਜਿਸ ਵਿਚ 42000 ਨੌਜੁਆਨ ਸਿੱਖ ਵੀਰ ਤੇ ਭੈਣਾਂ ਦਾਖ਼ਲਾ ਲੈ ਕੇ ਘਰ ਬੈਠੇ ਬਿਠਾਏ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰਕੇ ਨਿਸ਼ਕਾਮ ਸਿੱਖ ਮਿਸ਼ਨਰੀ ਤਿਆਰ ਹੋ ਰਹੇ ਹਨ। ਪ੍ਰਾਸਪੈਕਟ 6 ਰੁ: ਦੀਆਂ ਡਾਕ ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ ਜੀ। (ਦਾਖਲਾ ਫੀਸ ਕੇਵਲ 10 ਰੁ: ਅਤੇ ਹਰ ਤਿਮਾਹੀ ਦੀਆਂ ਪੁਸਤਕਾਂ ਦੀ ਭੇਟਾ ਕੇਵਲ 50 ਰੁ: ਹੈ)

***(ਅ) ਸਿੱਖ ਫੁਲਵਾੜੀ ਮਾਸਿਕ ਮੈਗਜ਼ੀਨ :*** ਜੋ ਪੰਜਾਬੀ ਤੇ ਹਿੰਦੀ ਵਿਚ 70 ਹਜ਼ਾਰ ਦੀ ਗਿਣਤੀ ਵਿਚ ਛਪ ਰਿਹਾ ਹੈ ਤੇ ਜਿਸ ਰਾਹੀਂ ਘਰ-ਘਰ ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦਾ ਸੰਦੇਸ਼ ਪੁੱਜ ਰਿਹਾ ਹੈ। ਸਿੱਖ ਸੰਗਤਾਂ ਵਲੋਂ ਪੁੱਛੇ ਜਾਂਦੇ ਗੁਰਮਤਿ ਸਵਾਲਾਂ ਦੇ ਜਵਾਬ ਵੀ ਦਿੱਤੇ ਜਾਂਦੇ ਹਨ।

***(ੲ) ਪ੍ਰਮਾਣੀਕ ਧਾਰਮਿਕ ਲਿਟਰੇਚਰ :*** ਸਿੱਖ ਸੰਗਤਾਂ ਨੂੰ ਫ੍ਰੀ ਅਤੇ ਲਾਗਤ ਮਾਤਰ ਕੀਮਤ ਤੇ ਪ੍ਰਮਾਣੀਕ ਖੋਜ ਭਰਪੂਰ ਧਾਰਮਿਕ ਲਿਟਰੇਚਰ ਦਿੱਤਾ ਜਾ ਰਿਹਾ ਹੈ। ਕਾਲਜ ਵਲੋਂ 280 ਦੇ ਲਗਭਗ ਸਿੱਖ ਧਰਮ ਦੇ ਹਰ ਪਹਿਲੂ ਤੇ ਧਾਰਮਿਕ ਪੁਸਤਕਾਂ ਤਿਆਰ ਕੀਤੀਆਂ ਜਾ ਚੁੱਕੀਆਂ ਹਨ।

***(ਸ) ਸਿੱਖ ਮਿਸ਼ਨਰੀ ਰੈਗੂਲਰ ਕਾਲਜ :*** ਜੁਲਾਈ 1995 ਵਿਚ, ਖਾਲਸੇ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ ਰੈਗੂਲਰ ਸਿੱਖ ਮਿਸ਼ਨਰੀ ਕਾਲਜ ਆਰੰਭ ਕੀਤਾ ਗਿਆ। ਇਹ ਕਾਲਜ ਇਕ ਸ਼ਾਨਦਾਰ ਬਿਲਡਿੰਗ ਵਿਚ ਗੁਰਦੁਆਰਾ ਕਿਲ੍ਹਾ ਫਤਹਿਗੜ੍ਹ ਸਾਹਿਬ ਦੇ ਨੇੜੇ ਸਥਿਤ ਹੈ। ਹਰਿਆਣਾ ਦੇ ਪਿੰਡ ਭੌਰ ਸੈਦਾਂ (ਜ਼ਿਲ੍ਹਾ ਕੁਰੂਕਸ਼ੇਤਰ) ਵਿਚ ਵੀ ਜੁਲਾਈ 1999 ਤੋਂ ਰੈਗੂਲਰ ਕਾਲਜ ਚਲ ਰਿਹਾ ਹੈ। ਇਸ 'ਕਾਲਜ' ਵਿਚੋਂ ਪੜ੍ਹੇ-ਲਿਖੇ, ਉੱਚੇ-ਸੁੱਚੇ ਜੀਵਨ ਵਾਲੇ, ਮਿਆਰੀ ਧਰਮ-ਪ੍ਰਚਾਰਕ ਤਿਆਰ ਕੀਤੇ ਜਾ ਰਹੇ ਹਨ। ਜੁਲਾਈ, 2001 ਤੋਂ, ਜੰਮੂ (ਜੰਮੂ ਅਤੇ ਕਸ਼ਮੀਰ), ਬਰੇਲੀ (ਯੂ.ਪੀ.) ਵਿਖੇ ਵੀ ਇਹ ਕਾਲਜ ਅਰੰਭ ਕੀਤੇ ਗਏ ਹਨ। ਜਲੰਧਰ ਵਿਖੇ ਜੁਲਾਈ, 2001 ਤੋਂ, ਬੀਬੀਆਂ ਨੂੰ ਧਰਮ ਪ੍ਰਚਾਰ ਵਿਚ ਨਿਪੁੰਨ ਕਰਨ ਲਈ ਕੇਵਲ ਬੀਬੀਆਂ ਲਈ ਹੀ ਰੈਗੂਲਰ ਕਾਲਜ ਖੋਲ੍ਹਿਆ ਗਿਆ ਹੈ।

***(ਹ) ਧਾਰਮਿਕ ਪ੍ਰੀਖਿਆ :*** ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਲਗਭਗ 4,00,000 ਰੁਪਏ ਦੇ ਵਿਸ਼ੇਸ਼ ਇਨਾਮ ਦਿੱਤੇ ਜਾ ਰਹੇ ਹਨ।

ਆਪਣੇ ਬੱਚਿਆਂ ਨੂੰ ਧਾਰਮਿਕ ਪ੍ਰੀਖਿਆ ਲਈ ਤਿਆਰ ਕਰਨ ਲਈ ਬੱਚਿਆਂ ਦੀਆਂ ਵਿਸ਼ੇਸ਼ ਕਲਾਸਾਂ ਵਿਚ ਭੇਜੋ। ਪ੍ਰੀਖਿਆ ਹਰ ਸਾਲ ਅਕਤੂਬਰ/ਨਵੰਬਰ ਦੇ ਮਹੀਨੇ ਵਿਚ ਹੁੰਦੀ ਹੈ। ਸਿਲੇਬਸ ਤੇ ਨਿਯਮ ਕਾਲਜ ਨੂੰ ਚਿੱਠੀ ਲਿਖ ਕੇ ਦੋ ਰੁਪਏ ਦੀਆਂ ਡਾਕ ਟਿਕਟਾਂ ਭੇਜ ਕੇ ਮੰਗਵਾਉ ਜੀ।

***(ਕ) ਫ੍ਰੀ ਲਿਟਰੇਚਰ ਰਾਹੀਂ ਪ੍ਰਚਾਰ :*** ਸਿੱਖ ਸੰਗਤਾਂ ਦੇ ਸਹਿਯੋਗ ਨਾਲ ਸਿੱਖ ਧਰਮ ਦੇ ਕਿਸੇ ਨਾ ਕਿਸੇ ਪਹਿਲੂ ਤੇ ਹਰ ਮਹੀਨੇ 60000 ਦੇ ਲਗਭਗ ਫ੍ਰੀ ਲਿਟਰੇਚਰ ਸਿੱਖ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੈ। ਤੁਸੀਂ ਵੀ ਇਹ ਲਿਟਰੇਚਰ ਮੰਗਵਾ ਕੇ ਵੰਡ ਸਕਦੇ ਹੋ। ਇਸ ਫੰਡ ਵਿਚ ਆਪਣੀ ਕਿਰਤ ਦੇ ਦਸਵੰਧ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਉ ਜੀ।

***(ਖ) ਸਿੱਖ ਮਿਸ਼ਨਰੀ ਪਬਲਿਕ ਸਕੂਲ :*** ਪੜ੍ਹਾਈ ਦੇ ਨਾਲ-ਨਾਲ ਧਾਰਮਿਕ ਵਿਦਿਆ ਦੇਣ ਲਈ ਸਲੇਮ ਟਾਬਰੀ, ਲੁਧਿਆਣਾ ਵਿਖੇ ਇਹ ਆਦਰਸ਼ਿਕ ਸਕੂਲ ਖੋਲ੍ਹਿਆ ਗਿਆ ਹੈ।

***(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹਫ਼ਤਾਵਾਰੀ ਧਾਰਮਿਕ ਕਲਾਸਾਂ :*** ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

***(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :*** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

***(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :*** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

***(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :*** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖਾਲੀ ਥਾਂ ਛੱਡ ਕੇ, ਵਿਸ਼ੇਸ਼ ਗੁਟਕੇ ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵੱਖ-ਵੱਖ ਸਾਈਜ਼ ਵਿਚ ਤਿਆਰ ਕੀਤੇ ਗਏ ਹਨ

ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ। ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

***(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :*** ਵੱਖ-ਵੱਖ ਸਮੇਂ ਵੱਖੋ-ਵੱਖਰੀਆਂ ਕਲੋਨੀਆਂ ਵਿਖੇ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

***(ਜ) ਬੱਚਿਆਂ ਦੇ ਮੁਕਾਬਲੇ :*** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ ਕੇ ਉਹਨਾਂ ਨੂੰ ਵਿਸ਼ੇਸ਼ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

***(ਝ) ਆਡਿਓ ਵੀਡੀਓ ਕੈਸਿਟਾਂ :*** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵੀਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਤਿਆਰ ਕੀਤੀਆਂ ਗਈਆਂ ਹਨ।